ਪੰਜਾਬੀ ਯੂਨੀਵਰਸਿਟੀ ਪੇਪਰਬੈਕਸ

# ਸਿੱਖ ਦਰਸ਼ਨਧਾਰਾ

## (ਭਾਗ ਦੂਜਾ)

ਲੇਖਕ
ਡਾ. ਵਜ਼ੀਰ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

Sri Satguru Jagjit Singh Ji eLibrary NamdhariElibrary@gmail.com



ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

SIKH DARSHANDHARA-*Part II (Punjabi)*
*by*
DR. WAZIR SINGH

ਵਿਭਾਗੀ ਸੰਪਾਦਕ : ਡਾ. ਧਨਵੰਤ ਕੌਰ

ISBN 81-7380-821-x

2002
ਕਾਪੀਆਂ : 1100
ਮੁੱਲ : 80/- ਰੁਪਏ

ਲੇਜ਼ਰ ਸੈਟਿੰਗ : ਜੈਸਮੈਨ ਗ੍ਰਾਫਿਕਸ, ਜੰਡ ਗਲੀ, ਪਟਿਆਲਾ

ਪ੍ਰੋ. ਕੇ. ਐਸ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ
ਕੀਤੀ ਅਤੇ ਰਾਮ ਪ੍ਰਿੰਟੋਗ੍ਰਾਫ, ਨਵੀਂ ਦਿੱਲੀ ਵਿਖੇ ਛਪੀ

Sri Satguru Jagjit Singh Ji eLibrary NamdhariElibrary@gmail.com

# ਦੋ ਸ਼ਬਦ

ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਸਰਵ-ਪੱਖੀ ਵਿਕਾਸ ਦੇ ਨਾਲ-ਨਾਲ ਸਿੱਖ ਚਿੰਤਨ ਨਾਲ ਸੰਬੰਧਿਤ ਅਧਿਐਨ ਲਈ ਵੀ ਵਿਸ਼ੇਸ਼ ਤੌਰ ਤੇ ਕਾਰਜਸ਼ੀਲ ਰਿਹਾ ਹੈ । ਗੁਰਮਤਿ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਲਈ ਵਿਭਾਗ ਵਲੋਂ ਬਾਹਰਲੇ ਵਿਦਵਾਨਾਂ ਵਲੋਂ ਰਚੀਆਂ ਗਈਆਂ ਮਹੱਤਵਪੂਰਨ ਪੁਸਤਕਾਂ ਦਾ ਅਨੁਵਾਦ ਹੀ ਨਹੀਂ ਕਰਵਾਇਆ ਗਿਆ ਸਗੋਂ ਸਿੱਖ ਚਿੰਤਕਾਂ ਕੋਲੋਂ ਮੌਲਿਕ ਪੁਸਤਕਾਂ ਵੀ ਲਿਖਵਾਈਆਂ ਗਈਆਂ ਹਨ । ਹੱਥਲੀ ਪੁਸਤਕ ਇਸੇ ਯਤਨ ਦਾ ਪ੍ਰਮਾਣ ਹੈ ।

ਇਸ ਪੁਸਤਕ ਵਿਚ ਡਾ. ਵਜ਼ੀਰ ਸਿੰਘ ਨੇ 'ਸਿੱਖ ਦਰਸ਼ਨਧਾਰਾ' ਦੇ ਵਿਭਿੰਨ ਪੱਖਾਂ ਨੂੰ ਬੜੀ ਵਿਸ਼ੇਸ਼ਗਤਾ ਨਾਲ ਅਧਿਐਨ ਦਾ ਵਿਸ਼ਾ ਬਣਾਇਆ ਹੈ । ਸਿੱਖ ਫ਼ਲਸਫ਼ੇ ਦੇ ਕੁਝ ਅਹਿਮ ਪਹਿਲੂਆਂ ਨੂੰ ਉਨ੍ਹਾਂ ਨੇ ਇਸ ਪੁਸਤਕ ਦੇ ਪਹਿਲੇ ਭਾਗ ਵਿਚ ਅਧਿਐਨ ਦਾ ਵਿਸ਼ਾ ਬਣਾਇਆ ਸੀ ਅਤੇ ਸਿੱਖ ਜੀਵਨ ਜਾਚ ਦੇ ਕੁੱਝ ਮਹੱਤਵਪੂਰਨ ਪੱਖ ਇਸ ਭਾਗ ਵਿਚ ਵਿਚਾਰੇ ਹਨ । ਸਿੱਖ ਫ਼ਲਸਫ਼ੇ ਵਿਚ ਦਿਲਚਸਪੀ ਰੱਖਣ ਵਾਲੇ ਵਿਦਵਾਨਾਂ, ਪਾਠਕਾਂ ਲਈ ਇਹ ਪੁਸਤਕ ਲਾਹੇਵੰਦ ਸਾਬਤ ਹੋਵੇਗੀ । ਇਹ ਸਾਡਾ ਵਿਸ਼ਵਾਸ ਹੈ ।

ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਡਾ. ਜਸਬੀਰ ਸਿੰਘ ਆਹਲੂਵਾਲੀਆ**
ਵਾਈਸ-ਚਾਂਸਲਰ

Sri Satguru Jagjit Singh Ji eLibrary NamdhariElibrary@gmail.com

# ਵਿਭਾਗੀ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਪੰਜਾਬੀ ਦੇ ਸਰਵ-ਪੱਖੀ ਵਿਕਾਸ ਪ੍ਰਤੀ ਬਣਦੀ ਜ਼ਿੰਮੇਵਾਰੀ ਪ੍ਰਤੀ ਸਦਾ ਸੁਚੇਤ ਰਹੀ ਹੈ ਅਤੇ ਇਸ ਪ੍ਰਤੀਬੱਧਤਾ ਨੂੰ ਉਸ ਨੇ ਪੂਰੀ ਜ਼ਿੰਮੇਵਾਰੀ ਅਤੇ ਸੁਹਿਰਦਤਾ ਨਾਲ ਨਿਭਾਇਆ ਹੈ। ਵੱਖ-ਵੱਖ ਸਕੀਮਾਂ ਅਧੀਨ ਵਿਉਂਤੇ ਗਏ ਪ੍ਰਾਜੈਕਟ ਸਮੁੱਚੇ ਰੂਪ ਵਿਚ ਪੰਜਾਬੀ ਸਾਹਿਤ, ਸਭਿਆਚਾਰ ਅਤੇ ਚਿੰਤਨ ਦੀਆਂ ਨਰੋਈਆਂ ਰਵਾਇਤਾਂ ਨੂੰ ਸਾਂਭਣ ਅਤੇ ਪ੍ਰਸਾਰਨ ਦਾ ਹੀ ਯਤਨ ਹਨ। ਸਿੱਖ ਚਿੰਤਨ ਇਨ੍ਹਾਂ ਰਵਾਇਤਾਂ ਦਾ ਇਕ ਗੌਰਵਮਈ ਸੰਦਰਭ ਹੈ।

ਹੱਥਲੀ ਪੁਸਤਕ 'ਸਿੱਖ ਦਰਸ਼ਨਧਾਰਾ' ਸਿੱਖ ਚਿੰਤਨ ਦੇ ਵਿਭਿੰਨ ਪੱਖਾਂ ਨੂੰ ਫੋਕਸ ਵਿਚ ਲਿਆਉਣ ਵਾਲੀ ਇਕ ਮਹੱਤਵਪੂਰਨ ਪੁਸਤਕ ਹੈ। ਇਸ ਪੁਸਤਕ ਦੇ ਪਹਿਲੇ ਭਾਗ ਵਿਚ ਜਿਥੇ ਸਿੱਖ ਚਿੰਤਨ ਵਿਚ ਤੱਤ ਮੀਮਾਂਸਾ, ਗਿਆਨ ਸਿਧਾਂਤ, ਕੀਮਤ ਸਿਧਾਂਤ, ਮੁਕਤੀ ਸਿਧਾਂਤ ਆਦਿ ਸੰਬੰਧੀ ਚਰਚਾ ਕੀਤੀ ਗਈ ਸੀ, ਉੱਥੇ ਉਸ ਦੇ ਦੂਜੇ ਭਾਗ ਵਿਚ ਸਿੱਖ ਫ਼ਲਸਫ਼ੇ ਅਨੁਸਾਰ ਹਉਮੈਂ, ਕਰਮ, ਆਵਾਗਵਣ ਆਦਿ ਸੰਬੰਧੀ ਵਿਚਾਰ ਪ੍ਰਗਟਾਏ ਗਏ ਹਨ। ਇਸੇ ਤਰ੍ਹਾਂ ਸਿੱਖ ਸਦਾਚਾਰ, ਸਿੱਖ ਸਮਾਜ ਜੁਗਤ, ਸਿੱਖੀ ਸਿਧਾਂਤ ਅਨੁਸਾਰ ਮਨੁੱਖ ਦੀ ਅਧਿਆਤਮਿਕ ਪ੍ਰਗਤੀ ਸੰਬੰਧੀ ਵੀ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਤਰ੍ਹਾਂ ਇਹ ਪੁਸਤਕ ਮੁਕੰਮਲ ਰੂਪ ਵਿਚ ਸਿੱਖ ਫ਼ਲਸਫ਼ੇ ਦੀ ਮਹੱਤਵਪੂਰਨ ਪਛਾਣ ਨਿਰਧਾਰਿਤ ਕਰਦੀ ਹੈ। ਇਹ ਪੁਸਤਕ ਸਿੱਖ ਚਿੰਤਨ ਦੇ ਅਧਿਕਾਰੀ ਵਿਦਵਾਨ ਅਤੇ ਅਧਿਆਪਕ ਡਾ. ਵਜ਼ੀਰ ਸਿੰਘ ਦੁਆਰਾ ਲਿਖੀ ਗਈ ਹੈ। ਬਹੁਤ ਹੀ ਸਰਲ ਅਤੇ ਸੌਖੀ ਭਾਸ਼ਾ ਵਿਚ ਇੰਨੇ ਗੰਭੀਰ ਵਿਸ਼ੇ ਦੀ ਪੇਸ਼ਕਾਰੀ ਕਰਕੇ ਲੇਖਕ ਨੇ ਆਪਣੀ ਪ੍ਰਗਟਾਅ ਸਮਰੱਥਾ ਦਾ ਪ੍ਰਮਾਣ ਦਿੱਤਾ ਹੈ। ਸਿੱਖ ਦਰਸ਼ਨ ਦੇ ਅਧਿਐਨ ਤੇ ਅਧਿਆਪਨ ਵਿਚ ਜੁੜੇ ਵਿਦਵਾਨਾਂ, ਵਿਦਿਆਰਥੀਆਂ ਲਈ ਇਹ ਪੁਸਤਕ ਨਿਰਸੰਦੇਹ ਮਹੱਤਵਪੂਰਨ ਸਾਬਤ ਹੋਵੇਗੀ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਧਨਵੰਤ ਕੌਰ**
ਮੁਖੀ

Sri Satguru Jagjit Singh Ji eLibrary NamdhariElibrary@gmail.com

# ਤਤਕਰਾ



Sri Satguru Jagjit Singh Ji eLibrary NamdhariElibrary@gmail.com

ਅਧਿਆਇ 1

# ਹਉਮੈਂ ਦੀ ਪਰਖ ਤੇ ਪਛਾਣ

ਹਉਮੈਂ ਉਪਰ ਵਸੀਕਾਰ ਗੁਰਬਾਣੀ ਦਾ ਮੂਲ-ਮੁਹਾਵਰਾ ਹੈ। ਹਰ ਦਰਸ਼ਨਵੇਤਾ ਤੇ ਹਰ ਧਰਮ-ਨਿਰਮਾਤਾ ਦੇ ਚਿੰਤਨ ਵਿਚ ਕੋਈ ਨਾ ਕੋਈ ਮੂਲ-ਮੁਹਾਵਰਾ ਕਾਰਜਸ਼ੀਲ ਹੁੰਦਾ ਹੈ। ਮਹਾਤਮਾ ਬੁੱਧ ਨੇ 'ਤ੍ਰਿਸ਼ਨਾ' ਨੂੰ ਆਪਣੇ ਚਿੰਤਨ ਵਿਚ ਮੂਲ-ਮੁਹਾਵਰੇ ਵਜੋਂ ਵਰਤਿਆ, ਅਤੇ ਇਸ ਨੂੰ ਸੰਸਾਰ-ਵਿਆਪੀ ਦੁਖ-ਕਲੇਸ਼ ਦਾ ਆਧਾਰ ਮੰਨਿਆ। ਬੁੱਧ-ਮਤ ਦੀ ਚਕਿਤਸਿਕ (ਮੈਡੀਕਲ) ਪਹੁੰਚ ਸਭ ਤੋਂ ਪਹਿਲਾਂ ਵਿਅਕਤੀ ਦੇ ਰੋਗ ਦੀ ਪਛਾਣ ਕਰਦਿਆਂ ਇਸ ਨੂੰ 'ਦੁਖ' ਦਾ ਨਾਮ ਦੇਂਦੀ ਹੈ, ਅਤੇ ਫਿਰ ਤ੍ਰਿਸ਼ਨਾ ਨੂੰ ਇਸ ਦਾ ਕਾਰਨ ਮੰਨ ਕੇ, ਇਲਾਜ ਨਿਰਧਾਰਿਤ ਕਰਦੀ ਹੈ, ਜੋ ਅਸ਼ਟ ਮਾਰਗ ਦੇ ਰੂਪ ਵਿਚ ਪ੍ਰਸਿੱਧ ਹੈ। ਸ਼ੰਕਰਾਚਾਰੀਆ ਦੇ ਅਦਵੈਤਵਾਦ ਵਿਚ ਵਿਅਕਤੀ ਦਾ 'ਅਗਿਆਨ' ਮੂਲ-ਮੁਹਾਵਰਾ ਹੈ, ਜੋ ਮਾਇਆ ਦੀ ਉਪਜ ਹੈ, ਅਤੇ ਅਧਿਆਤਮਿਕ ਗਿਆਨ ਇਸ ਰੋਗ ਦਾ ਨਿਵਾਰਨ ਕਰਨ ਦੇ ਸਮਰੱਥ ਹੈ।

ਗੁਰਬਾਣੀ ਵਿਚ ਹਉਮੈਂ ਨੂੰ ਰੋਗ ਹੀ ਨਹੀਂ, ਦੀਰਘ ਰੋਗ ਦਰਸਾਇਆ ਗਿਆ ਹੈ; ਇਹ ਡੂੰਘਾ ਤੇ ਪੁਰਾਣਾ ਰੋਗ ਹੈ, ਜਿਸ ਦੀ ਨਵਿਰਤੀ ਗੰਭੀਰ ਵਿਚਾਰ ਤੇ ਵਿਸ਼ਲੇਸ਼ਣ ਦੀ ਮੰਗ ਕਰਦੀ ਹੈ ਅਤੇ ਆਵੱਸ਼ਕ ਸਾਧਨਾਂ ਤੇ ਸੰਜਮ ਦੀ ਭਾਲ ਕਰਦੀ ਹੈ। ਗੁਰਬਾਣੀ-ਚਿੰਤਨ ਨੇ ਵੀ ਲਗਭਗ ਵੈਦਗੀ ਵਾਲੀ ਪਹੁੰਚ ਅਪਨਾਈ ਹੈ। ਅਨੇਕ ਹਵਾਲਿਆਂ ਤੇ ਸੰਕੇਤਾਂ ਰਾਹੀਂ ਇਹ ਤੱਥ ਸਪੱਸ਼ਟ ਕੀਤਾ ਹੈ ਕਿ ਹਉਮੈਂ ਇਕ ਵੱਡਾ ਰੋਗ ਹੈ, ਜਿਸ ਦੀ ਪਛਾਣ ਕਰਨੀ ਇਸ ਦੇ ਇਲਾਜ ਵੱਲ ਪਹਿਲਾ ਕਦਮ ਹੈ। ਹਉਮੈਂ ਨੂੰ ਬੁੱਝਣਾ ਜਾਣਨਾ, ਇਸ ਦੇ ਸੁਭਾ ਤੇ ਪ੍ਰਕਿਰਤੀ ਨੂੰ ਸਮਝਣਾ ਅਤੇ ਇਸ ਦੇ ਵਿਭਿੰਨ ਪ੍ਰਗਟਾਵਿਆਂ ਦੀ ਜਾਣਕਾਰੀ ਲੈਣੀ ਰੋਗ ਨਾਲ ਨਿਪਟਣ ਵਿਚ ਸਹਾਈ ਹਨ। ਹਉਮੈਂ-ਰੋਗ ਦੀ ਵਿਆਪਕਤਾ ਸੰਬੰਧੀ ਗੁਰਬਾਣੀ ਵਿਚ ਅਨੇਕ ਪ੍ਰਮਾਣ ਉਪਲੱਬਧ ਹਨ।

**ਗੁਰੂ ਨਾਨਕ ਦੇਵ**

*ਜੋ ਜਨਮੇ ਸੋ ਰੋਗਿ ਵਿਆਪੇ।*
*ਹਉਮੈਂ ਮਾਇਆ ਦੂਖਿ ਸੰਤਾਪੇ।* (ਆਸਾ, ੩੫੨)

**ਗੁਰੂ ਅਮਰਦਾਸ**

*ਹਉਮੈਂ ਵਿਚਿ ਜੀਉ ਬੰਧੁ ਹੈ,*
*ਨਾਮੁ ਨ ਵਸੈ ਮਨਿ ਆਇ।* (ਵਡਹੰਸ, ੫੬੦)

Sri Satguru Jagjit Singh Ji eLibrary NamdhariElibrary@gmail.com

**ਗੁਰੂ ਰਾਮਦਾਸ**

*ਹਉਮੈ ਰੋਗਿ ਸਭੁ ਜਗਤੁ ਬਿਆਪਿਆ,*
*ਤਿਨ ਕਉ ਜਨਮ ਮਰਣ ਦੁਖੁ ਭਾਰੀ।* (ਸੂਹੀ, ੭੩੫)

**ਗੁਰੂ ਅਰਜਨ ਦੇਵ**

*ਤੁਧੁ ਜਗ ਮਹਿ ਖੇਲੁ ਰਚਾਇਆ।*
*ਵਿਚਿ ਹਉਮੈ ਪਾਇਆ।* (ਮਾਰੂ, ੧੦੭੬)
*ਹਉਮੈ ਰੋਗਿ ਮਾਨਖ ਕਉ ਦੀਨਾ।* (ਭੈਰਉ, ੧੧੪੦)

## ਹਉਮੈਂ : ਮਨੋਵਿਗਿਆਨਕ ਪੱਖ

ਜੀਵ ਦੀ ਮਾਨਸਿਕਤਾ ਜੀਵਨ ਦਾ ਪਰਵਾਨਿਤ ਤੱਥ ਹੈ। ਮਾਨਸਿਕ ਕ੍ਰਿਆ ਜੀਵ ਨੂੰ ਆਪਣੀ ਹੋਂਦ ਦੀ ਚੇਤਨਾ ਦੇਂਦੀ ਹੈ। ਕਿਸੇ ਵੀ ਜੀਵ ਦੀ ਵਿਅਕਤਿਕਤਾ, ਉਸ ਦੀ ਨਿਵੇਕਲੀ ਹਸਤੀ ਉਸ ਦੇ ਹਉਂ ਉਤੇ ਨਿਰਭਰ ਹੈ। ਇਹ ਉਸ ਦਾ 'ਆਪਾ' ਹੈ, ਵਿਅਕਤਿੱਤਵ ਹੈ। ਇਹੋ ਉਸ ਦਾ ਮੈਂ-ਤਵ ਜਾਂ ਨਿਜਤਵ ਹੈ, ਜਿਸ ਦੇ ਆਧਾਰ ਉਤੇ ਉਹ ਮੈਂ ਤੇ ਤੂੰ, ਮੈਂ ਤੇ ਉਹ ਵਿਚ ਅੰਤਰ ਕਰਦਾ ਹੈ। ਦੂਸਰੇ ਸ਼ਬਦਾਂ ਵਿਚ ਹਉਂ ਵਿਅਕਤੀ ਦੀ ਕੁਦਰਤੀ ਬਣਤਰ ਦਾ ਅਨਿਵਾਰੀ ਅੰਗ ਹੈ। ਇਹ ਮਨੋ-ਵਿਗਿਆਨਕ ਤੱਥ ਇਨਸਾਨ ਤੇ ਪਸ਼ੂ ਵਿਚ ਸਾਂਝਾ ਹੈ, ਜੋ ਹਰ ਜੀਵ ਨੂੰ ਆਪਾ-ਕੇਂਦ੍ਰਿਤ ਹਸਤੀ ਦੇ ਰੂਪ ਵਿਚ ਸਥਾਪਿਤ ਕਰਦਾ ਹੈ। ਸਵੈ-ਰੱਖਿਆ ਦੀ ਬਿਰਤੀ, ਖਾਧ-ਖੁਰਾਕ ਦੀ ਰੁਚੀ, ਆਦਿਕ ਸਭ ਹਉਂ ਦੇ ਤੱਥ ਨਾਲ ਜੁੜੇ ਪ੍ਰਗਟਾਵੇ ਹਨ।

ਗੁਰਬਾਣੀ ਨੇ ਇਸ ਮਨੋਵਿਗਿਆਨਕ ਸੱਚਾਈ ਨੂੰ ਝੁਠਲਾਇਆ ਨਹੀਂ। ਗੁਰੂ ਨਾਨਕ ਦੇਵ ਨੇ ਇਕ ਸਲੋਕ ਵਿਚ ਮਨੁੱਖੀ ਜੀਵ ਨੂੰ *ਹਉਂ ਵਿਚ ਆਇਆ, ਹਉਂ ਵਿਚ ਗਇਆ। ਹਉਂ ਵਿਚਿ ਜੰਮਿਆ, ਹਉਂ ਵਿਚਿ ਮੁਆ* ਦੇ ਸ਼ਬਦਾਂ ਵਿਚ ਦਰਸਾਇਆ ਹੈ। ਇਥੋਂ ਤਕ ਕਿ ਜੀਵ *ਹਉਂ ਵਿਚਿ ਹਸੈ, ਹਉਂ ਵਿਚਿ ਰੋਵੈ* ਅਤੇ *ਹਉਂ ਵਿਚ ਮੂਰਖੁ, ਹਉਂ ਵਿਚਿ ਸਿਆਣਾ।* ਸਭ ਜੀਵ-ਜੰਤੂ ਹਉਮੈਂ ਦੀ ਖੇਡ ਖੇਡ ਰਹੇ ਹਨ।—*ਹਉਮੈ ਕਰਿ ਕਰਿ ਜੰਤ ਉਪਾਇਆ।* (ਵਾਰ ਆਸਾ, ੪੬੬)। ਹਉਂ-ਭਾਵ ਦੇ ਮਾਨਸਿਕ ਤੱਥ ਨੂੰ ਪਰਵਾਨ ਕਰਦਿਆਂ, ਗੁਰੂ ਸਾਹਿਬ ਨੇ ਇਸ ਦੇ ਵਿਭਿੰਨ ਪ੍ਰਗਟਾਵਿਆਂ ਤੇ ਸਿੱਟਿਆਂ ਦਾ ਜੋ ਉਲੇਖ ਕੀਤਾ ਅਤੇ ਮਨੁੱਖ ਲਈ ਇਸ ਤੋਂ ਉਤਪੰਨ ਹੋਈ ਸਮੱਸਿਆ ਦਾ ਜੋ ਨਿਰੂਪਣ ਦਿੱਤਾ, ਉਹ ਸਿੱਖ-ਚਿੰਤਨ ਦਾ ਅਤਿ ਵਿਸ਼ੇਸ਼ ਅੰਗ ਬਣ ਗਿਆ ਹੈ।

ਜੀਵਨ ਦੀ ਵਿਕਾਸ-ਕ੍ਰਿਆ ਵਿਚ ਵਿਅਕਤਿਕ ਹੋਂਦ ਅਨਿਵਾਰੀ ਸ਼ਰਤ ਰਹੀ ਹੈ। ਕਈ ਚਿੰਤਕਾਂ ਨੇ ਨਿਜਤਵ ਦੇ ਮਹੱਤਵ ਨੂੰ ਸਵੀਕਾਰ ਕਰਦਿਆਂ, ਇਸ ਦੀ ਪਛਾਣ ਤੇ ਵਡਿਆਈ ਉਤੇ ਬੇਮੇਚਾ ਬਲ ਦਿੱਤਾ ਹੈ। ਉਨ੍ਹਾਂ ਲਈ ਜੀਵ ਦਾ ਹਉਂ, ਉਸ ਦਾ ਆਪਾ ਸਭ ਤੋਂ ਵੱਧ ਕੀਮਤੀ ਹੈ। ਕਈ ਸ਼ਾਇਰਾਂ ਨੇ ਖੁਦੀ ਨੂੰ ਏਨਾ ਬੁਲੰਦ ਕਰਨ ਉਤੇ ਜ਼ੋਰ ਦਿੱਤਾ ਹੈ ਕਿ *ਖ਼ੁਦਾ ਬੰਦੇ ਸੇ ਖ਼ੁਦ ਪੂਛੇ, ਬਤਾ ਤੇਰੀ ਰਜ਼ਾ ਕਿਆ ਹੈ?* ਆਪਣੇ 'ਆਪੇ ਦੀ ਭਾਲ' ਦੇ ਹਮਾਇਤੀ ਚਿੰਤਕਾਂ ਨੇ ਫ਼ਲਸਫ਼ੇ ਤੇ ਸਾਹਿਤ ਨੂੰ ਭਰਵੀਂ ਦੇਣ ਦਿੱਤੀ ਹੈ, ਜਿਸ ਦੀ ਆਪਣੇ ਆਪ ਵਿਚ ਚੋਖੀ ਸਾਰਥਿਕਤਾ ਹੈ। ਪਰ, ਇਸ ਵਿਚਾਰ-ਪਧਤੀ ਨੇ ਕੇਵਲ ਸਵੈ-ਕੇਂਦ੍ਰਿਤ ਹਉਂ-ਭਾਵ ਨੂੰ ਉਭਾਰਿਆ

Sri Satguru Jagjit Singh Ji eLibrary NamdhariElibrary@gmail.com

ਹੈ, ਅਤੇ ਬਹੁਤ ਹੱਦ ਤਕ ਸੁਆਰਥੀ ਭਾਵਨਾਵਾਂ ਨੂੰ ਹੱਲਾ-ਸ਼ੇਰੀ ਦਿੱਤੀ ਹੈ। ਗੁਰਬਾਣੀ ਦਾ ਫ਼ਲਸਫ਼ਾ ਇਸ ਕਿਸਮ ਦੀ ਇਕ-ਪਾਸੜ ਵਿਚਾਰ-ਜੁਗਤ ਦਾ ਹਾਮੀ ਨਹੀਂ।

ਗੁਰਬਾਣੀ ਵਿਚ 'ਆਪਾ ਚੀਨਣ' ਦੀ ਜੋ ਗੱਲ ਕਹੀ ਗਈ ਹੈ, ਉਸ ਦਾ ਅਰਥ ਆਪੇ ਦੀ ਹਉਂਵਾਦੀ ਭਾਲ ਤੋਂ ਬਿਲਕੁਲ ਵੱਖਰਾ ਹੈ। ਵਿਅਕਤੀ ਦਾ ਆਪਾ ਮਨੋਵਿਗਿਆਨਕ ਤੱਥ ਹੈ, ਗੁਰਬਾਣੀ ਇਸ ਤੋਂ ਇਨਕਾਰੀ ਨਹੀਂ। ਪਰ, ਆਪੇ ਜਾਂ ਹਉਂ ਵਿਚ ਕੀ-ਕੁਝ ਕੀਮਤੀ ਹੈ ਤੇ ਕੀ-ਕੁਝ ਕੀਮਤ-ਹੀਣ ਹੈ; ਕਿਸ ਅੰਸ਼ ਨੂੰ ਉਤਸ਼ਾਹਿਤ ਕਰਨਾ ਹੈ, ਕਿਸ ਨੂੰ ਵਸੀਕਾਰ ਵਿਚ ਲਿਆਉਣਾ ਹੈ? ਗੁਰਬਾਣੀ ਦੀ ਸੇਧ ਚੰਗੇ ਤੇ ਮੰਦੇ ਅੰਸ਼ਾਂ ਦੀ ਪਛਾਣ ਕਰਨੀ ਹੈ, ਨੇਕੀ ਤੇ ਬਦੀ ਦਾ ਨਿਖੇੜ ਕਰਨਾ ਹੈ; ਵਿਅਕਤੀ ਨੂੰ ਆਪੇ ਦੀ ਤੰਗ ਵਲਗਣ ਵਿਚੋਂ ਕੱਢ ਕੇ, ਆਤਮਿਕ ਵਿਸ਼ਾਲਤਾ ਦੇ ਪੰਧ ਉਤੇ ਤੋਰਨਾ ਹੈ। ਇਕ ਪਾਸੇ ਹਉਮੈਂ ਨੂੰ ਬੁੱਝਣਾ ਹੈ, ਦੂਜੇ ਪਾਸੇ ਹੁਕਮ ਦੀ ਪਛਾਣ ਕਰਨੀ ਹੈ, ਕਿਉਂਕਿ—*ਨਾਨਕ ਹੁਕਮੈ ਜੇ ਬੁਝੈ, ਤਾਂ ਹਉਮੈਂ ਕਹੈ ਨ ਕੋਇ।*

## ਹਉਮੈਂ ਤੇ ਜਗਤ-ਪਰਪੰਚ

ਗੁਰਬਾਣੀ ਅਤੇ ਸਮੁੱਚੇ ਸਿੱਖ-ਚਿੰਤਨ ਅਨੁਸਾਰ ਜਗਤ-ਰਚਨਾ ਦਾ ਸਿਰਜਕ ਕਰਤਾ ਪੁਰਖ ਆਪ ਹੈ, ਜਿਸ ਦੇ ਹੁਕਮ ਤੇ ਭਾਣੇ ਵਿਚ ਬ੍ਰਹਿਮੰਡ ਦੀ ਉਤਪਤੀ ਹੁੰਦੀ ਹੈ। *ਜਾ ਤਿਸ ਭਾਣਾ ਤਾ ਜਗਤ ਉਪਾਇਆ। ਬਾਝੁ ਕਲਾ ਆਡਾਣ ਰਹਾਇਆ* ਅਤੇ *ਰਚਨਾ ਰਾਚਿ ਰਹੇ ਨਿਰੰਕਾਰੀ।* ਸਥਾਪਨਾ ਹੀ ਨਹੀਂ, ਸੰਸਾਰ ਦੀ ਸੰਭਾਲ ਤੇ ਸੰਘਾਰ ਵੀ ਕਰਤਾਰੀ ਸ਼ਕਤੀ ਦੇ ਅਧੀਨ ਹੈ। ਮਨੁੱਖ ਨੂੰ ਜਗਤ-ਰਚਨਾ ਦੀ ਸੋਝੀ ਅਵੱਸ਼ ਹੁੰਦੀ ਹੈ, ਕਿਉਂਕਿ ਮਨੁੱਖ ਦੀ ਆਪਣੀ ਰਚਨਾ ਵੀ ਅਜਿਹੀ ਹੈ ਕਿ ਉਸ ਦੀ ਚੇਤਨਾ ਵਿਚ ਜਗਤ ਅਤੇ ਇਸ ਦੀ ਵਿਭਿੰਨਤਾ ਉਜਾਗਰ ਹੋ ਜਾਂਦੀ ਹੈ। ਆਧੁਨਿਕ ਫ਼ਲਸਫ਼ਾ ਇਸ ਵਿਚਾਰ ਦਾ ਹਾਮੀ ਹੈ ਕਿ ਚੇਤਨਾ ਤੇ ਪਰਪੰਚ ਆਪਸੀ ਸੰਬੰਧ ਵਿਚ ਜੁੜੇ ਹੋਏ ਹਨ, ਚੇਤਨਾ ਕਿਸੇ ਵਸਤੂ ਦੀ ਹੋਣੀ ਆਵੱਸ਼ਕ ਹੈ, ਆਪਣੇ-ਆਪ ਵਿਚ 'ਚੇਤਨਾ' ਦਾ ਕੋਈ ਵਜੂਦ ਨਹੀਂ। ਇਸੇ ਤਰ੍ਹਾਂ, ਜਗਤ-ਪਰਪੰਚ ਵੀ ਤਦ ਹੀ ਹੈ, ਜੇਕਰ ਇਹ ਸਾਡੀ ਚੇਤਨਾ ਵਿਚ ਆਇਆ ਹੈ। ਜੇ ਸਾਨੂੰ ਬਾਹਰਲੇ ਜਗਤ ਦੀ ਕੋਈ ਗਿਆਤ ਨਾ ਹੋਵੇ, ਤਾਂ ਜਗਤ ਦੀ 'ਹੋਂਦ' ਸੰਬੰਧੀ ਅਸੀਂ ਕੋਈ ਕਥਨ ਜਾਂ ਦਾਅਵਾ ਨਹੀਂ ਕਰ ਸਕਦੇ।

ਸਿੱਖ ਧਰਮ-ਦਰਸ਼ਨ ਜਗਤ ਤੇ ਜੀਵ ਦੋਹਾਂ ਦੀ ਰਚਨਾ ਕਰਤਾਰ ਦੀ ਇੱਛਾ ਉਤੇ ਨਿਰਭਰ ਮੰਨਦਾ ਹੈ। ਇਸ ਵਿਸ਼ਵਾਸ ਅਨੁਸਾਰ, ਮਨੁੱਖ ਦੇ ਅਨੁਭਵ ਵਿਚ ਜਗਤ ਦਾ ਉਦੈ ਹੋਣਾ ਸੁਭਾਵਕ ਹੈ, ਪਰ ਸੰਸਾਰ ਦੀ ਸਿਰਜਨਾ ਮਨੁੱਖ ਦੀ ਕਿਸੇ ਸ਼ਕਤੀ ਦੇ ਵੱਸ ਵਿਚ ਨਹੀਂ। 'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਦਾ ਇਹ ਵਾਕ ਕਿ *ਹਉਮੈ ਵਿਚਿ ਜਗੁ ਉਪਜੈ ਪੁਰਖਾ, ਨਾਮਿ ਵਿਸਰਿਐ ਦੁਖੁ ਪਾਈ,* ਤੋਂ ਇਹ ਭਾਵ ਲੈਣਾ ਕਿ ਮਨੁੱਖ ਦੀ ਹਉਮੈਂ ਹੀ ਜਗਤ ਦੀ ਕਰਤਾਰੀ ਸ਼ਕਤੀ ਹੈ, ਗੁਰਬਾਣੀ ਦੀ ਮੂਲ-ਭਾਵਨਾ ਨਾਲ ਮੇਲ ਨਹੀਂ ਖਾਂਦਾ। ਜਗਤ ਦੀ ਉਤਪਤੀ ਕਰਤੇ ਦੇ ਹੱਥ ਹੈ, ਅਤੇ ਇਸ ਦੀ ਚੇਤਨਾ ਮਨੁੱਖ ਦੀ ਮਾਨਸਿਕਤਾ ਨਾਲ ਜੁੜੀ ਹੋਈ ਹੈ। ਜੇਕਰ ਮਨੁੱਖੀ ਬਣਤਰ ਵਿਚ ਚੇਤਨਾ ਨਾ ਹੋਵੇ, ਤਾਂ ਜਗਤ-ਪਰਪੰਚ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਪਰਪੰਚ ਦੀ ਹੋਂਦ ਬਾਰੇ ਨਿਰਣਾ ਕਰਨ ਲਈ ਮਨੁੱਖੀ ਮਨ ਜਾਂ ਹਉਮੈਂ ਲਾਜ਼ਮੀ ਸ਼ਰਤ ਹੈ। ਇਹ ਵਿਚਾਰ 'ਅਨੁਭਵ' ਤੇ 'ਹੋਂਦ' ਦੇ ਅਨਿਵਾਰੀ ਸੰਬੰਧ ਦਾ ਸੂਚਕ ਹੈ।

Sri Satguru Jagjit Singh Ji eLibrary NamdhariElibrary@gmail.com

ਗੁਰੂ ਅਮਰਦਾਸ ਜੀ ਦਾ ਇਹ ਵਾਕ ਵੀ ਇਸੇ ਵਿਚਾਰ ਦੀ ਪੁਸ਼ਟੀ ਕਰਦਾ ਹੈ—*ਹਉਮੈ ਸਭੁ ਸਰੀਰ ਹੈ, ਹਉਮੈ ਓਪਤਿ ਹੋਇ। ਹਉਮੈ ਵੱਡਾ ਗੁਬਾਰ ਹੈ, ਹਉਮੈ ਵਿਚਿ ਬੁਝਿ ਨ ਸਕੈ ਕੋਇ।* (ਵਡਹੰਸ, ੫੬੦)। ਜੀਵ ਦੀ ਮਾਨਸਿਕ ਬਣਤਰ ਵਿਚ ਹਉਮੈਂ ਨੇ ਜੋ ਹਨੇਰਾ ਕਾਇਮ ਕਰ ਰਖਿਆ ਹੈ, ਉਹ ਪੂਰਨ ਗਿਆਨ ਦੇ ਰਾਹ ਵਿਚ ਰੁਕਾਵਟ ਹੈ। ਇਹ ਅਜਿਹੀ ਮਾਇਆ ਹੈ ਜੋ ਜੀਵ ਦੀ ਆਪਣੀ ਤੇ ਸੰਸਾਰ ਦੀ ਵਾਸਤਵਿਕਤਾ ਨੂੰ ਗ੍ਰਹਿਣ ਨਹੀਂ ਹੋਣ ਦੇਂਦੀ। ਜਿਵੇਂ ਜਗਤ-ਪਰਪੰਚ ਉਸ ਦੇ ਅਨੁਭਵ ਵਿਚ ਆਉਂਦਾ ਹੈ, ਉਸੇ ਤਰ੍ਹਾਂ ਵਿਅਕਤੀ ਦੀ ਆਪਣੀ ਹੋਂਦ, ਉਸ ਦਾ ਸਰੀਰ ਵੀ ਹਉਮੈਂ ਕਾਰਨ ਹੀ ਅਨੁਭਵ ਦਾ ਵਿਸ਼ਾ ਬਣਦੇ ਹਨ। ਹਉਮੈਂ ਦੀ ਖੇਡ ਨੇ ਉਸ ਨੂੰ 'ਮੈਂ' 'ਮੇਰੀ' ਦੀ ਮਾਇਆ ਵਿਚ ਉਲਝਾਇਆ ਹੋਇਆ ਹੈ। ਗੁਰਬਾਣੀ ਅਨੁਸਾਰ, ਗੁਰਮੁਖ ਦੀ ਪਦਵੀ ਨੂੰ ਪੁੱਜਾ ਵਿਅਕਤੀ ਅਸਲ ਤੱਤ ਨੂੰ ਗ੍ਰਹਿਣ ਕਰਨ ਦੇ ਯੋਗ ਹੋ ਜਾਂਦਾ ਹੈ—

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ,*
*ਹਉਮੈਂ ਸਬਦਿ ਜਲਾਏ।* (ਰਾਮਕਲੀ-੧, ੯੪੬)

## ਹਉਮੈਂ : ਸਮਾਜਕ ਪੱਖ

ਜੀਵ ਦੀ ਹਉਮੈਂ ਉਸ ਨੂੰ ਆਪਣੀ ਵਿਅਕਤੀਗਤ ਹਸਤੀ ਤੇ ਜਗਤ ਵਿਚ ਵਿਚਰਦੇ ਹੋਰਨਾਂ ਜੀਵਾਂ ਦੀ ਹੋਂਦ ਦਾ ਅਨੁਭਵ ਦੇਂਦੀ ਹੈ। ਜਿਸ ਕਾਦਰ-ਕਰਤਾ ਨੇ ਸੰਸਾਰ ਦੀ ਸਿਰਜਨਾ ਕੀਤੀ ਹੈ, ਉਸੇ ਨੇ ਹਉਮੈਂ ਦੀ ਘਾੜਤ ਘੜੀ ਹੈ। ਕਾਦਰ ਦੀ ਕੁਦਰਤ ਦਾ ਵਰਤਾਰਾ ਆਕਾਸ਼ ਪਾਤਾਲ ਤੇ ਸਮੁੱਚੀ ਕਾਇਨਾਤ ਵਿਚ ਵਰਤ ਰਿਹਾ ਹੈ; ਦ੍ਰਿਸ਼ਟਮਾਨ ਜਗਤ ਦੇ ਸਰਬ ਆਕਾਰ ਤੇ ਜੀਵ-ਜੰਤ ਕੁਦਰਤ ਦੇ ਅੰਗ ਹਨ; ਮਨੁੱਖ ਦੀਆਂ ਸਰੀਰਕ ਤੇ ਮਾਨਸਿਕ ਸ਼ਕਤੀਆਂ, ਉਸ ਦੀ ਚੇਤਨਾ, ਉਸ ਦਾ ਹਉਂ ਸਭ ਕੁਦਰਤ ਦੇ ਕ੍ਰਿਸ਼ਮੇ ਹਨ। ਕੁਦਰਤ ਦੀ ਵੰਨ-ਸੁਵੰਨਤਾ, ਇਸ ਦੀ ਅਸੀਮ ਵਿਭਿੰਨਤਾ ਤੇ ਇਸ ਦਾ ਰਹੱਸਮਈ ਪੱਖ, ਸਭ ਦੀ ਸੋਝੀ ਮਨੁੱਖ ਨੂੰ ਉਸ ਦੀ ਹਉਮੈਂ ਤੇ ਚੇਤਨ-ਸ਼ਕਤੀ ਦੇ ਆਧਾਰ ਉਤੇ ਹੁੰਦੀ ਹੈ। ਹਉਮੈਂ ਕਾਰਨ ਹੀ ਕੁਦਰਤ ਦੀ ਗਿਆਤ ਹੈ, ਅਤੇ ਹਉਮੈਂ ਦੇ ਆਧਾਰ ਉਤੇ ਹੀ ਸਮਾਜਕ ਸੰਬੰਧ ਕਾਇਮ ਹਨ। ਹਉਮੈਂ ਵਿਅਕਤੀ ਅਤੇ ਸਮਾਜ ਵਿਚਕਾਰ ਪੁਲ ਦਾ ਕੰਮ ਕਰਦੀ ਹੈ।

ਸੰਸਾਰਕ ਕਾਰ-ਵਿਹਾਰ ਤੇ ਸਮਾਜਕ ਸੰਬੰਧਾਂ ਲਈ ਬੇਸ਼ੱਕ ਹਉਮੈਂ ਅਨਿਵਾਰੀ ਹੈ, ਪਰ ਹਉਮੈਂ ਦਾ ਇਕ ਹਨੇਰਾ ਪਹਿਲੂ ਵੀ ਧਿਆਨ-ਗੋਚਰ ਹੈ। ਗੁਰਬਾਣੀ ਨੇ ਇਸ ਨਾਂਹ-ਮੁਖੀ ਪੱਖ ਦੀ ਭਰਪੂਰ ਆਲੋਚਨਾ ਕੀਤੀ ਹੈ। ਮਨੁੱਖੀ ਮਨ ਵਿਚ ਸੁਹਜ ਵੀ ਹੈ, ਕੁਹਜ ਵੀ; ਨੇਕੀ ਵੀ ਹੈ, ਬਦੀ ਵੀ; ਸੁਆਰਥ ਵੀ ਹੈ, ਸੇਵਾ-ਭਾਵ ਵੀ। ਗੁਰਬਾਣੀ ਨੇ ਮਨ ਦੇ ਮੰਦੇ ਪੱਖ ਨੂੰ ਹਉਮੈਂ-ਗ੍ਰਸਿਤ ਦਰਸਾਂਦਿਆਂ, ਇਸ ਦੇ ਵਿਅਕਤੀਗਤ ਤੇ ਸਮਾਜਕ ਸਿੱਟਿਆਂ ਵੱਲ ਧਿਆਨ ਦੁਆਇਆ ਹੈ। ਕਈ ਪ੍ਰਕਰਣਾਂ ਵਿਚ ਹਉਮੈਂ ਤੇ ਮਨ ਨੂੰ ਇੱਕੋ ਅਰਥ ਵਿਚ ਲਿਆ ਗਿਆ ਹੈ। 'ਮਨ' ਨੂੰ ਜਿੱਤਣਾ ਹਉਮੈਂ-ਭਾਵ ਨੂੰ ਵਸੀਕਾਰ ਵਿਚ ਲਿਆਉਣਾ ਹੈ। ਗੁਰੂ ਸਾਹਿਬਾਨ ਨੇ ਹਉਮੈਂ ਰੋਗ

Sri Satguru Jagjit Singh Ji eLibrary NamdhariElibrary@gmail.com

ਵਿਚ ਗ੍ਰਸੇ ਮਨੁੱਖ ਨੂੰ 'ਮਨਮੁਖ', 'ਕੁੜਿਆਰ' ਤੇ 'ਦੁਰਜਨ' ਦੀ ਸੰਗਿਆ ਦਿੱਤੀ ਹੈ—

*ਮਨ ਅੰਤਰਿ ਹਉਮੈਂ ਰੋਗੁ ਹੈ*

*ਭ੍ਰਮਿ ਭੂਲੇ ਮਨਮੁਖ ਦੁਰਜਨਾ।* (ਗਉੜੀ ਵਾਰ, ੩੦੧)

ਗੁਰਬਾਣੀ ਅਨੁਸਾਰ ਹਉਮੈਂ ਦਾ ਇਹ ਹਨੇਰਾ ਪੱਖ ਵਿਕਾਰਾਂ ਦਾ ਮੂਲ ਹੈ। ਇਸੇ ਕਾਰਨ ਵਿਅਕਤੀ ਵਿਚ ਸੁਆਰਥੀ ਭਾਵਨਾ ਪ੍ਰਬਲ ਹੁੰਦੀ ਹੈ; ਈਰਖਾ ਤੇ ਧੋਖਾ, ਠੱਗੀ-ਠੋਰੀ ਤੇ ਲੁੱਟ-ਖਸੁੱਟ, ਅਨਿਆਂ ਤੇ ਹਿੰਸਾ ਵਾਧੇ ਉਤੇ ਹੁੰਦੇ ਹਨ। ਵਿਅਕਤੀ ਦੀ ਦ੍ਰਿਸ਼ਟੀ ਨਿਰਮਲ ਨਹੀਂ ਰਹਿੰਦੀ, ਜਿਸ ਕਾਰਨ ਉਹ ਸਮਾਜ ਨੂੰ ਮਨੁੱਖੀ ਭਾਈਚਾਰੇ ਦੇ ਰੂਪ ਵਿਚ ਨਹੀਂ ਦੇਖਦਾ। ਨਾ ਹੀ *ਏਕ ਪਿਤਾ ਏਕਸ ਕੇ ਹਮ ਬਾਰਿਕ* ਦਾ ਸ਼ਬਦ ਉਸ ਦੇ ਹਿਰਦੇ ਵਿਚ ਵਸਦਾ ਹੈ। ਸਭ ਸਮਾਜਕ ਬੁਰਾਈਆਂ, ਕਪਟ ਤੇ ਭ੍ਰਸ਼ਟਾਚਾਰ ਦੀ ਤਹਿ ਹੇਠਾਂ ਉਸ ਦੀ ਤ੍ਰਿਸ਼ਨਾ ਤੇ ਹਉਮੈਂ ਕੰਮ ਕਰਦੀਆਂ ਹਨ। ਧਰਮ ਤੇ ਨੈਤਿਕਤਾ ਦੇ ਪ੍ਰਭਾਵ ਅਧੀਨ ਜਦੋਂ ਕੋਈ ਸ਼ੁਭ ਕਰਮਾਂ ਵੱਲ ਪ੍ਰੇਰਿਆ ਜਾਵੇ, ਤਾਂ ਉਹ ਮਨੁੱਖਤਾ ਲਈ ਸੁਖਾਂਵੇਂ ਵਾਤਾਵਰਣ ਦੀ ਸਥਾਪਤੀ, ਸਮਾਜਕ ਸੰਤੁਲਨ ਤੇ ਪ੍ਰੇਮ-ਭਾਵਨਾ ਦੀ ਸੇਧ ਵਿਚ ਤੁਰ ਪੈਂਦਾ ਹੈ। ਗੁਰਬਾਣੀ 'ਮਨ' ਦੀ ਮਤ ਤਿਆਗ ਕੇ ਗੁਰਮੁਖਤਾ ਦੇ ਗਾਡੀ ਰਾਹ ਉਤੇ ਚੱਲਣ ਦੀ ਨਿਰੰਤਰ ਪ੍ਰੇਰਨਾ ਪ੍ਰਦਾਨ ਕਰਦੀ ਹੈ।

## ਹਉਮੈਂ ਤੇ ਆਤਮਾ

ਮਨੁੱਖੀ ਮਾਨਸਿਕਤਾ ਦਾ ਇਕ ਪਹਿਲੂ ਹਉਮੈਂ ਹੈ ਅਤੇ ਦੂਜਾ ਪਹਿਲੂ ਆਤਮਾ। ਜਦੋਂ 'ਮਨ' ਨੂੰ ਨੀਵੀਂ ਦਸ਼ਾ ਵਿਚ ਚਿਤ੍ਰਿਆ ਜਾਂਦਾ ਹੈ, ਤਾਂ ਇਸ ਨੂੰ ਵਿਕਾਰਾਂ ਵਿਚ ਫਸਿਆ, 'ਪੰਜ ਚੋਰਾਂ' ਦਾ ਠਗਿਆ, ਮਨਮੁਖਤਾ ਦਾ ਕੇਂਦਰ ਦਰਸਾਇਆ ਜਾਂਦਾ ਹੈ। ਗੁਰੂ ਅਮਰਦਾਸ ਦਾ ਕਥਨ ਹੈ—

*ਇਸ ਦੇਹੀ ਅੰਦਰਿ ਪੰਚ ਚੋਰ ਵਸਹਿ*

*ਕਾਮ ਕ੍ਰੋਧੁ ਲੋਭੁ ਮੋਹੁ ਅਹੰਕਾਰਾ।*

*ਅੰਮ੍ਰਿਤੁ ਲੂਟਹਿ, ਮਨਮੁਖ ਨਹੀ ਬੂਝਹਿ*

*ਕੋਇ ਨ ਸੁਣੈ ਪੁਕਾਰਾ।* (ਸੋਰਠਿ, ੬੦੦)

ਵਿਅਕਤੀ ਦਾ ਹਿਰਦਾ ਕਦੀ ਨੀਵਾਂ ਲੁੜ੍ਹਕ ਜਾਂਦਾ ਹੈ, ਕਦੀ ਉਚਾਈਆਂ ਛੋਹ ਲੈਂਦਾ ਹੈ—*ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ। ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ।* (ਰਾਮਕਲੀ-੧, ੮੭੬)। ਜੇ ਹਉਮੈਂ ਨੂੰ ਮਨ ਦੀ ਇਕ ਵਿਸ਼ੇਸ਼ ਦਸ਼ਾ ਮੰਨ ਲਈਏ, ਤਾਂ ਆਤਮਾ ਵੀ ਮਨ ਦੀ ਹੀ ਉਚੇਰੀ ਅਵੱਸਥਾ ਹੈ। ਮਨ ਵਿਚ ਹੀ ਸਭ ਨਿਆਮਤਾਂ ਛੁਪੀਆਂ ਪਈਆਂ ਹਨ, ਜਿਵੇਂ ਗੁਰੂ ਅਮਰਦਾਸ ਜੀ ਨੇ ਸਪੱਸ਼ਟ ਕੀਤਾ ਹੈ—

*ਇਸੁ ਮਨ ਕਉ ਕੋਈ ਖੋਜਹੁ ਭਾਈ।*

*ਮਨੁ ਖੋਜਤ ਨਾਮੁ ਨਉ ਨਿਧਿ ਪਾਈ।* (ਭੈਰਉ, ੧੧੨੮)

ਮਨ ਦੀ ਖੋਜ ਉਸ 'ਜੋਤੀ' ਦਾ ਸੰਕੇਤ ਦੇਂਦੀ ਹੈ, ਜੋ ਮਨੁੱਖ ਦੇ ਹਿਰਦੇ ਵਿਚ ਸਥਾਪਿਤ ਹੈ। ਇਹ ਮਨੁੱਖ ਦਾ ਅੰਤ੍ਰੀਵੀ ਮਾਨਵ-ਤੱਤ ਹੈ, ਜੋ ਲੋਭ-ਲਾਲਸਾਵਾਂ ਦੇ ਪੜਦਿਆਂ ਹੇਠ

Sri Satguru Jagjit Singh Ji eLibrary NamdhariElibrary@gmail.com

ਛੁਪਿਆ ਪਿਆ ਹੈ। ਜੋਤਿ ਸਰੂਪ ਮਨ ਨੂੰ ਸੰਬੋਧਨ ਕਰਦਿਆਂ ਗੁਰੂ ਸਾਹਿਬ "ਆਪਣਾ ਮੂਲ ਪਛਾਣ" ਦੀ ਨਸੀਹਤ ਕਰਦੇ ਹਨ। ਗੁਰੂ ਨਾਨਕ ਦੇਵ ਅਨੁਸਾਰ, *ਮਨ ਮਹਿ ਜੋਤਿ, ਜੋਤਿ ਮਹਿ ਮਨੂਆ।* (ਰਾਮਕਲੀ, ੬੭੯)। ਮਨੁੱਖੀ ਸਰੀਰ ਦੀ ਗੁਫ਼ਾ ਵਿਚ ਰਚਨਹਾਰ ਨੇ ਮੂਲ-ਤੱਤ ਦੀ ਸਥਾਪਨਾ ਕਰ ਰੱਖੀ ਹੈ। ਕਾਇਆ ਦਾ ਮਹੱਲ ਇਕ ਮੰਦਰ ਵਾਂਗ ਹੈ, ਜਿਥੇ ਆਤਮਾ ਦੀ ਜੋਤੀ ਸਥਿਤ ਹੈ। ਸਿੱਖ-ਚਿੰਤਨ ਕਾਇਆ ਜਾਂ ਦੇਹੀ ਨੂੰ ਆਤਮਾ-ਪਰਮਾਤਮਾ ਦਾ ਨਿਵਾਸ-ਸਥਾਨ ਮੰਨਦਿਆਂ, ਇਸ ਨੂੰ ਘਟੀਆ, ਨਖਿੱਧ ਜਾਂ ਨਿਰਾਰਥਕ ਨਹੀਂ ਕਹਿੰਦਾ, ਸਗੋਂ ਇਸ ਦਾ ਆਤਮ-ਤੱਤ ਨਾਲ ਸੁਜੋੜ ਸਥਾਪਿਤ ਕਰਦਾ ਹੈ। ਇਹ ਠੀਕ ਹੈ ਕਿ "ਦੋਵੇਂ ਵੱਖ-ਵੱਖ ਗੁਣਾਂ ਵਾਲੀਆਂ ਹਸਤੀਆਂ ਹਨ; ਆਤਮਾ ਨਿਹਚਲ, ਅਬਿਨਾਸ਼ੀ, ਈਸ਼ਵਰੀ ਅੰਸ਼ ਵਾਲੀ ਹੈ, ਸਰੀਰ ਚਲਾਇਮਾਨ ਤੱਤਾਂ ਦਾ ਬਣਿਆ ਹੈ ਜੋ ਇਕ-ਸਮਾਨ ਨਹੀਂ ਰਹਿੰਦੇ।"

ਸ. ਸ. ਕਵੀਸ਼ਰ ਦੇ ਸ਼ਬਦਾਂ ਵਿਚ—"ਇਨਸਾਨ ਮਹਿਦੂਦ ਵੀ ਹੈ ਤੇ ਅਨੰਤ ਵੀ ਹੈ। ਇਕ ਪਾਸੇ ਮਨੁੱਖ ਦਾ ਸਰੀਰਕ ਜੀਵਨ ਹੈ, ਜਦ ਉਹ ਜਗਤ ਵਿਚ ਹਉਮੈਂ ਦੇ ਕੀੜੇ ਦਾ ਜੀਵਨ ਬਤੀਤ ਕਰਦਾ ਹੈ, ਤੇ ਦੂਜੇ ਪਾਸੇ ਉਸ ਦਾ ਆਤਮਿਕ ਜੀਵਨ ਹੈ, ਜਦ ਉਹ ਆਤਮਾ ਤੇ ਪਰਮਾਤਮਾ ਵਿਚ ਲੀਨ ਹੁੰਦਾ, ਸਰਬ ਵਿਆਪਕ ਹੁੰਦਾ ਹੈ, ਨਿਰਗੁਣ ਤੇ ਅਪਾਰ ਹੁੰਦਾ ਹੈ।" ਸਮਕਾਲੀ ਚਿੰਤਨ 'ਸਰੀਰ-ਮਨ-ਆਤਮਾ' ਨੂੰ ਇਕੋ ਇਕਾਈ ਪਰਵਾਨ ਕਰਨ ਦੇ ਹੱਕ ਵਿਚ ਹੈ; ਕੇਵਲ ਇਸ ਦੇ ਭਿੰਨ-ਭਿੰਨ ਪ੍ਰਗਟਾਵਿਆਂ ਵਿਚ ਅੰਤਰ ਹੈ। ਇਸ ਇਕਾਈ ਦਾ ਇਕ ਪੱਖ ਦੂਜੇ ਪੱਖਾਂ ਨੂੰ ਸੁਤੇ ਹੀ ਪ੍ਰਭਾਵਿਤ ਕਰਦਾ ਹੈ, ਜਿਵੇਂ ਸਰੀਰਕ ਰੋਗ ਜਾਂ ਨਿਰਬਲਤਾ ਮਨ ਨੂੰ ਢਹਿੰਦੀਆਂ ਕਲਾਂ ਵਿਚ ਲੈ ਜਾਂਦੇ ਹਨ ਅਤੇ ਦਲੇਰ ਆਤਮਾ ਮਨੋ-ਬਲ ਨੂੰ ਹੀ ਉਤਸ਼ਾਹਿਤ ਨਹੀਂ ਕਰਦੀ, ਸਰੀਰ ਨੂੰ ਵੀ ਹਿੰਮਤ ਜੁਟਾਉਂਦੀ ਹੈ। ਪੱਖਾਂ ਤੇ ਪ੍ਰਗਟਾਵਿਆਂ ਦਾ ਨਿਖੇੜ ਪਦਾਰਥਕ-ਮਾਨਸਿਕ ਜਾਂ ਮਾਨਸਿਕ-ਆਤਮਿਕ ਦੋ-ਫਾੜ ਨੂੰ ਉਚਿਤ ਨਹੀਂ ਠਹਿਰਾਂਦਾ।

ਪ੍ਰਾਚੀਨ ਤੇ ਮੱਧਕਾਲੀਨ ਧਰਮ-ਚਿੰਤਨ ਸਰਬ-ਵਿਆਪਕ ਬ੍ਰਹਮ ਨੂੰ ਵਿਅਕਤੀ ਦੇ ਹਿਰਦੇ ਵਿਚ ਸਥਾਪਿਤ ਦਰਸਾਂਦਾ ਆਇਆ ਹੈ। "ਮੈਂ ਹੀ ਬ੍ਰਹਮ ਹਾਂ" ਦੀ ਉਕਤੀ ਅਦਵੈਤਵਾਦੀ ਸਿਧਾਂਤ ਦੀ ਸਿਖਰ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਸੁਤੰਤਰ ਗਿਆਨਵਾਨ ਵਿਅਕਤੀ ਨੂੰ 'ਮੈਂ ਤੇ ਉਹ' ਦੀ ਏਕਤਾ ਦਾ ਅਨੁਭਵ ਕਰਾਉਂਦੀ ਹੈ। ਭਗਤਾਂ ਨੇ *ਜਬ ਹਮ ਹੋਤੇ, ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ* ਦੀ ਸ਼ਬਦਾਵਲੀ ਰਾਹੀਂ ਦੂਈ-ਭਾਵ ਨੂੰ ਮਿਟਾਉਣ ਦੀ ਸੇਧ ਅਪਨਾਈ ਹੈ। ਗੁਰਬਾਣੀ ਨੇ ਅਭੇਦਤਾ ਨੂੰ ਸਰਵੁੱਚ ਸਥਾਨ ਦਿੱਤਾ ਹੈ; ਮਨੁੱਖ ਦਾ ਆਤਮ-ਤੱਤ ਹੀ ਉਸ ਦਾ ਮੂਲ ਤੇ ਉਸ ਦੀ ਜੋਤੀ ਹੈ, ਜੋ ਬ੍ਰਹਮ-ਜੋਤੀ ਦਾ ਹੀ ਪ੍ਰਕਾਸ਼ ਹੈ। "ਆਤਮਾ ਕੇਵਲ ਅੰਤਰੀਵੀ ਜੀਵਨ ਨਾਲ ਹੀ ਸੰਬੰਧਿਤ ਨਹੀਂ, ਇਹ ਸਮੁੱਚੇ ਮਨੁੱਖ, ਉਸ ਦੀ ਸਮੁੱਚੀ ਮਨੁੱਖਤਾ ਨਾਲ ਜੁੜੀ ਹੋਈ ਹੈ।" ਧਰਮ ਤੇ ਸ਼ਰਧਾ ਦਾ ਜੀਵਨ ਆਤਮਿਕ ਰਹੱਸ ਦੀ ਸੋਝੀ ਤੇ ਅਨੁਭਵ ਦੇ ਮਾਰਗੀ ਦਾ ਜੀਵਨ ਹੈ।

## ਆਤਮਾ ਦਾ ਰਹੱਸ

ਆਤਮਾ ਦੇ ਗੁਹਜ ਨੂੰ ਭਾਸ਼ਾਈ ਸੰਕੇਤਾਂ ਰਾਹੀਂ ਵਰਣਨ ਕਰਨ ਦੇ ਜਤਨ ਲਗਭਗ ਸਭ ਧਰਮ-ਪਰੰਪਰਾਵਾਂ ਨੇ ਕੀਤੇ ਹਨ। ਆਤਮਾ ਨੂੰ ਅ-ਕਥ (ਜਾਂ ਅਕਥਨੀ) ਕਿਹਾ ਗਿਆ ਹੈ ਪਰ

Sri Satguru Jagjit Singh Ji eLibrary NamdhariElibrary@gmail.com

ਇਸ ਨੂੰ ਕਥਨ ਤੇ ਵਿਆਖਣ ਦੇ ਜਤਨਾਂ ਨੇ ਅਨੇਕ ਦਾਰਸ਼ਨਿਕ ਸਿਧਾਂਤਾਂ ਨੂੰ ਜਨਮ ਦਿੱਤਾ ਹੈ। ਪ੍ਰਾਚੀਨ ਕਾਲ ਵਿਚ 'ਰੂਹ' ਨੂੰ ਸਰੀਰ ਨਾਲੋਂ ਭਿੰਨ ਹਸਤੀ ਪਰਵਾਨ ਕੀਤਾ ਜਾਂਦਾ ਸੀ। ਸੁਕਰਾਤ ਨੂੰ ਜਦੋਂ ਮੌਤ ਦੀ ਸਜ਼ਾ ਸੁਣਾਈ ਗਈ, ਉਸ ਦੇ ਆਪਣੇ ਨਿਕਟਵਰਤੀਆਂ ਨਾਲ ਗੱਲਬਾਤ ਦੇ ਹਵਾਲਿਆਂ ਵਿਚੋਂ ਇਹ ਕਥਨ ਸਾਹਮਣੇ ਆਏ ਕਿ ਆਤਮਾ ਇਸ ਦੁਨੀਆਂ ਵਿਚੋਂ ਨਿਕਲ ਕੇ ਕਿਸੇ ਹੋਰ ਦੇਸ਼ ਜਾ ਵਿਚਰਦੀ ਹੈ; ਆਤਮਾ ਨਾਸ਼ਮਾਨ ਨਹੀਂ; ਨੇਕ ਵਿਅਕਤੀ ਮੌਤ ਪਾਸੋਂ ਡਰਦਾ ਨਹੀਂ, ਉਸ ਨੂੰ ਯਕੀਨ ਹੈ ਕਿ ਉਸ ਦੀ ਆਤਮਾ ਜ਼ਿੰਦਾ ਰਹੇਗੀ। ਜਿਨ੍ਹਾਂ ਚਿੰਤਕਾਂ ਨੇ 'ਆਤਮਾ ਅਮਰ ਹੈ' ਦੇ ਹੱਕ ਵਿਚ ਦਲੀਲਾਂ ਦਿੱਤੀਆਂ ਹਨ, ਉਨ੍ਹਾਂ ਵਿਚੋਂ ਕਈਆਂ ਦਾ ਸਿਧਾਂਤ ਹੈ ਕਿ ਈਸ਼ਵਰ ਦੀ ਆਪਣੀ ਹਸਤੀ ਦੋ-ਪੱਖੀ ਹੈ। ਤੱਤ-ਸਰੂਪ ਵਿਚ ਈਸ਼ਵਰ ਸਦੀਵੀ ਹੈ, ਅਕਾਲ ਹੈ; ਹੋਂਦ-ਸਰੂਪ ਵਿਚ ਉਹ ਜਗਤ ਨਾਲ ਇਕ-ਮਿਕ ਹੈ, ਹਰ ਸ਼ੈ ਵਿਚ ਪਰਗਟ ਹੁੰਦਾ ਹੈ, ਹਰ ਜੀਵ ਦੇ ਜਨਮ ਨਾਲ ਜਨਮਦਾ ਹੈ, ਮੌਤ ਨਾਲ ਬਿਨਸਦਾ ਹੈ। ਇਸੇ ਤਰ੍ਹਾਂ, ਆਤਮਾ ਆਪਣੇ ਆਪ ਵਿਚ ਅਮਰ ਹੈ, ਪਰਮ-ਆਤਮਾ ਦੀ ਅੰਸ਼ ਹੈ, ਪਰ ਵਿਅਕਤੀ ਦੇ ਸਰੀਰ ਨਾਲ ਜੁੜੇ ਹੋਣ ਕਾਰਨ ਉਸ ਦੀ ਵਿਅਕਤਿਕ ਹੋਂਦ ਦਾ ਵਿਚਾਰ ਅਪਨਾਉਣਾ ਪੈਂਦਾ ਹੈ।

ਜੀਵ ਨਸ਼ਵਰ ਹੈ, ਮਰਨਸ਼ੀਲ ਹੈ; ਉਹ ਸਮੇਂ-ਸਥਾਨ ਦੀਆਂ ਸ਼ਰਤਾਂ ਦੇ ਅਧੀਨ ਜੀਵਨ ਬਸਰ ਕਰਦਾ ਹੈ। ਪਰ ਇਸ 'ਸ਼ਰਤੀ' ਹੋਂਦ ਦੇ ਟਾਕਰੇ ਉਤੇ ਕੋਈ ਬੇਸ਼ਰਤ ਹਸਤੀ ਅਜਿਹੀ ਸੰਕਲਪੀ ਗਈ ਹੈ, ਜੋ ਸਥਿਰ ਹੈ, ਪਰਿਵਰਤਨ-ਰਹਿਤ ਹੈ, ਪੁਲਾੜ-ਕਾਲ ਦੇ ਘੇਰੇ ਵਿਚ ਨਹੀਂ ਆਉਂਦੀ। ਜੀਵ ਦੀ ਬਣਤਰ ਵਿਚਲਾ ਅਜਿਹਾ ਤੱਤ ਜੋ ਕਾਲਗਤ ਨਹੀਂ, ਸਮੇਂ-ਸਥਾਨ ਦੇ ਬੰਧਨ ਵਿਚ ਨਹੀਂ ਆਉਂਦਾ, ਉਸ ਨੂੰ ਪਰਿਵਰਤਨਸ਼ੀਲ ਸਰੀਰ ਦੇ ਟਾਕਰੇ ਉਤੇ ਅਮਰ ਸਵੀਕਾਰ ਕੀਤਾ ਗਿਆ ਹੈ। ਇਸੇ ਰਹੱਸਮਈ ਤੱਤ ਨੂੰ ਆਤਮਾ ਕਿਹਾ ਗਿਆ ਹੈ। ਇਹ ਜੀਵ ਦਾ 'ਉਚੇਰੀ ਚੇਤਨਾ' ਵਾਲਾ ਭਾਗ ਹੈ, ਜਿਸ ਨੂੰ ਸਤ-ਚਿਤ-ਆਨੰਦ (ਬ੍ਰਹਮ) ਦੇ 'ਚਿਤ' ਨਾਲ ਸੰਬੰਧਿਤ ਦਰਸਾਇਆ ਗਿਆ ਹੈ। ਗੁਰਬਾਣੀ ਨੇ ਆਤਮਾ ਦੇ ਈਸ਼ਵਰੀ ਅੰਸ਼ ਨੂੰ 'ਅਚਰਜ ਕਥਾ ਮਹਾਂ ਅਨੂਪ' ਦੇ ਸ਼ਬਦਾਂ ਵਿਚ ਕਥਨ ਕੀਤਾ ਹੈ। *ਨਾ ਇਹੁ ਬਿਨਸੈ, ਨ ਇਹੁ ਜਾਇ। ਆਦਿ ਜੁਗਾਦੀ ਰਹਿਆ ਸਮਾਇ। ...ਨਾ ਇਸੁ ਹਰਖੁ, ਨਹੀਂ ਇਸੁ ਸੋਗੁ। ...ਪਾਪ ਪੁੰਨ ਕਾ ਇਸੁ ਲੇਪੁ ਨਾ ਲਾਗੈ। ਘਟ ਘਟ ਅੰਤਰਿ ਸਦ ਹੀ ਜਾਗੈ।* (ਗੌਂਡ ੫, ੮੬੮)।

ਗੁਰਬਾਣੀ ਦੇ ਵਿਭਿੰਨ ਪ੍ਰਕਰਣਾਂ ਵਿਚ ਆਤਮਾ ਨੂੰ ਪੰਛੀ, ਹੰਸ, ਯੋਗੀ, ਬੀਰ ਆਦਿਕ ਪ੍ਰਤੀਕਾਂ ਰਾਹੀਂ ਪ੍ਰਗਟਾਇਆ ਗਿਆ ਹੈ। *ਕਾਇਆ ਬਿਰਖੁ, ਪੰਖੀ ਵਿਚਿ ਵਾਸਾ। ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ।* (ਮਾਰੂ ੩, ੧੦੬੮)। ਕਬੀਰ ਜੀ ਨੇ *ਹੰਸੁ ਚਲਿਆ, ਕਾਇਆ ਕੁਮਲਾਨੀ* ਦੀ ਸ਼ਬਦਾਵਲੀ ਵਰਤੀ ਹੈ। ਭਗਤ ਰਵਿਦਾਸ ਨੇ ਆਤਮਾ ਨੂੰ *ਪੰਖੀ ਬਸੈ ਬਿਚਾਰਾ* ਕਿਹਾ ਹੈ, ਜੋ ਹੱਡ-ਮਾਸ-ਨਾੜੀ ਦੇ ਪਿੰਜਰ ਵਿਚ ਆ ਵੱਸਦਾ ਹੈ। ਆਤਮਾ ਯੋਗੀ ਹੈ, ਜੋ ਕਾਇਆ-ਰੂਪੀ ਇਸਤ੍ਰੀ ਨਾਲ ਕੁਝ ਸਮਾਂ ਨਿਵਾਸ ਕਰਦਾ ਹੈ, ਤੇ ਪਰਦੇਸ ਤੁਰ ਜਾਂਦਾ ਹੈ। ਗੁਰੂ ਨਾਨਕ ਦੇਵ ਨੇ 'ਓਅੰਕਾਰ' ਬਾਣੀ ਵਿਚ ਆਤਮਾ ਤੇ ਦੇਹੀ ਨੂੰ ਵੀਰ ਤੇ ਭੈਣ ਦੇ ਰਿਸ਼ਤੇ ਵਿਚ ਬੰਨ੍ਹਿਆ ਹੈ; ਸਮਾਂ ਪੁੱਗਣ ਉਤੇ ਭੈਣ 'ਬੀਰਾ ਬੀਰਾ' ਪੁਕਾਰਦੀ ਰਹਿ ਜਾਂਦੀ ਹੈ ਤੇ ਵੀਰ

Sri Satguru Jagjit Singh Ji eLibrary NamdhariElibrary@gmail.com

ਪਰਾਇਆ ਹੋ ਜਾਂਦਾ ਹੈ। ਆਤਮਾ ਬੇਸ਼ੱਕ ਇੰਦ੍ਰਿਆਈ ਪ੍ਰੇਖਣ ਦੀ ਸ਼ੈ ਨਹੀਂ, ਪਰ ਇਸ ਦੇ 'ਦਰਸ਼ਨ' ਲਈ ਕਿਸੇ ਵਿਸ਼ੇਸ਼ 'ਦ੍ਰਿਸ਼ਟੀ' ਦੀ ਆਵੱਸ਼ਕਤਾ ਹੈ, ਜਿਵੇਂ ਅਦਿੱਖ ਦੈਵੀ ਸੱਤਾ ਦੇ ਦਰਸ਼ਨਾਂ ਲਈ 'ਸੇ ਅਖੜੀਆਂ ਬਿਅੰਨ' ਦੀ ਲੋੜ ਹੁੰਦੀ ਹੈ।

ਜਿਨ੍ਹਾਂ ਸਾਧਕਾਂ, ਭਗਤਾਂ, ਮਹਾਂ-ਪੁਰਖਾਂ ਨੇ ਦਿੱਬ-ਦ੍ਰਿਸ਼ਟੀ ਵਿਕਸਿਤ ਕਰ ਲਈ ਹੈ, ਉਨ੍ਹਾਂ ਨੂੰ ਆਤਮਾ-ਪਰਮਾਤਮਾ ਦੇ ਕੇਵਲ ਦਰਸ਼ਨ ਹੀ ਨਹੀਂ, ਉਸ ਦੀ 'ਛੋਹ' ਦਾ ਅਨੁਭਵ ਵੀ ਹੁੰਦਾ ਹੈ; ਉਹ ਉਸ ਦਾ 'ਨਾਦ' ਵੀ ਸੁਣਦੇ ਹਨ, ਸੁਆਦ ਵੀ ਮਾਣਦੇ ਹਨ। ਉਨ੍ਹਾਂ ਨੂੰ ਵਿਸਮਾਦੀ ਝਰਨਾਟ ਦਾ ਅਨੁਭਵ ਹੁੰਦਾ ਹੈ, ਜਿਸ ਬਾਰੇ ਅਧਿਆਤਮਿਕ ਬਿਰਤੀ ਵਾਲੇ ਕਵੀਆਂ, ਸੰਤਾਂ, ਸਿੱਧ ਪੁਰਸ਼ਾਂ ਨੇ ਸਾਖੀ ਭਰੀ ਹੈ। ਭਾਈ ਰਣਧੀਰ ਸਿੰਘ ਨੇ ਆਪਣਾ ਅਨੁਭਵ ਬਿਆਨ ਕਰਦਿਆਂ ਲਿਖਿਆ ਹੈ—"ਮੈਂ ਪ੍ਰਤੀਤ ਕੀਤਾ ਕਿ ਮੇਰੀ ਆਤਮਾ ਮੇਰੇ ਸਰੀਰ ਤੋਂ ਵੱਖਰੀ ਹੋ ਖਲੋਤੀ। ਮੈਂ ਆਪਣਾ ਆਪਾ ਵੇਖਿਆ। ਅਤਿ ਆਨੰਦ-ਦਾਇਕ ਰਸ ਸੀ। ਅਚਨਚੇਤ ਮੈਂ ਆਪਣੇ ਅੰਦਰ ਬਾਹਰ ਚਾਨਣ ਦਾ ਹੜ੍ਹ ਵਗਦਾ ਵੇਖਿਆ। ਅਨੰਤ ਆਕਾਸ਼ ਵਿਚ ਵੀ ਉਹੋ ਦੈਵੀ ਚਾਨਣ ਸੀ। ਮੈਂ ਵੇਖ ਵੇਖ ਵਿਸਮਾਦ ਦੇ ਹੁਲਾਰੇ ਲਵਾਂ। ਕਲਮ ਉਸ ਅਕਹਿ ਮਿੱਠਤ ਨੂੰ ਵਰਨਣ ਕਰਨੋ ਅਸਮਰੱਥ ਹੈ।" ਸ. ਸ. ਕਵੀਸ਼ਰ ਅਨੁਸਾਰ, "ਸਿੱਖ ਦਾ ਵਿਚਾਰ ਕੇਵਲ ਇਹ ਨਹੀਂ ਕਿ ਮਨ ਗੱਦ-ਗੱਦ ਹੋਵੇ, ਬਲਕਿ ਉਸ ਦਾ ਪ੍ਰਯੋਜਨ ਇਹ ਹੈ ਕਿ ਅਕਾਲ-ਪੁਰਖ ਮਨੁੱਖ-ਮਾਤਰ ਵਿਚ ਤੇ ਸੰਸਾਰ ਵਿਚ ਵਿਆਪਿਆ ਦਿੱਸੇ।" ਅੰਤਰ-ਆਤਮਾ ਦਾ ਰਹੱਸ ਉਚੇਰੀ ਬਿਰਤੀ ਵਾਲੇ ਭਗਤਾਂ, ਸਾਧਕਾਂ ਲਈ ਰਹੱਸ ਨਹੀਂ ਰਹਿੰਦਾ; ਇਸ ਦਾ ਅੰਤ੍ਰੀਵੀ ਤੱਤ ਸਪੱਸ਼ਟ ਤੇ ਪ੍ਰਤੱਖ ਹੋ ਜਾਂਦਾ ਹੈ।

## ਹਉਮੈਂ ਤੇ ਜੀਵਨ-ਮੁਕਤੀ

ਗੁਰਬਾਣੀ ਚਿੰਤਨ ਨੇ ਇਕ ਪਾਸੇ ਹਉਮੈਂ-ਗ੍ਰਸਿਤ ਮਨੁੱਖ ਦੀਆਂ ਅਲਾਮਤਾਂ ਦਰਸਾਈਆਂ ਹਨ ਅਤੇ ਦੂਜੇ ਪਾਸੇ ਰੋਗ-ਮੁਕਤ ਵਿਅਕਤੀ ਦਾ ਚਿੱਤਰ ਦਿੱਤਾ ਹੈ ਜੋ ਆਦਰਸ਼-ਰੂਪ ਵਿਚ ਲੋਕਾਈ ਦੇ ਸਾਹਮਣੇ ਸਥਿਤ ਹੈ। ਜੇਕਰ ਸਾਰੇ ਰੋਗਾਂ ਦੀ ਔਸ਼ਧੀ 'ਨਾਮ' ਹੈ, ਤਾਂ ਹਉਮੈਂ-ਰੋਗ ਦਾ ਦਾਰੂ ਵੀ ਨਾਮ-ਮਾਰਗ ਉਤੇ ਚੱਲ ਕੇ ਆਦਰਸ਼ਕ ਅਵੱਸਥਾ ਨੂੰ ਪ੍ਰਾਪਤ ਕਰਨਾ ਹੈ, ਜਿਸ ਨੂੰ ਗੁਰੂ ਸਾਹਿਬਾਨ ਨੇ ਜੀਵਨ-ਮੁਕਤੀ ਜਾਂ ਪਰਮ-ਪਦ ਆਖਿਆ ਹੈ। ਇਹ ਪਦਵੀ ਮਨੁੱਖ-ਮਾਤਰ ਦੀ ਪਹੁੰਚ ਵਿਚ ਹੈ, ਕੇਵਲ ਆਤਮਿਕ ਉਨਤੀ ਦੇ ਗਾਡੀ ਰਾਹ ਉਤੇ ਚੱਲਣ ਦਾ ਸਾਹਸ ਪੈਦਾ ਕਰਨ ਦੀ ਤੇ ਪ੍ਰਭੂ ਕਿਰਪਾ ਦੇ ਪਾਤਰ ਬਣਨ ਦੀ ਲੋੜ ਹੈ। ਗੁਰੂ ਨਾਨਕ ਦੇਵ ਦਾ ਕਥਨ ਹੈ—*ਹਉ ਹਉ ਕਰਤ ਨਹੀਂ ਸਚੁ ਪਾਈਐ। ਹਉਮੈਂ ਜਾਇ ਪਰਮ ਪਦ ਪਾਈਐ।* (ਗਉੜੀ, ੨੨੬)। ਜੀਵਨ-ਮੁਕਤੀ ਦਾ ਲੱਕਸ਼ ਹਉਮੈਂ-ਭਾਵ ਤੋਂ ਨਵਿਰਤੀ ਦੀ ਦਸ਼ਾ ਹੈ, ਜਿਸ ਦੀ ਆਸ਼ਾਵਾਦੀ ਸੇਧ ਬਾਣੀ ਵਿਚ ਪ੍ਰਾਪਤ ਹੈ।

ਗੁਰੂ ਅਮਰਦਾਸ ਜੀ ਨੇ ਹਉਮੈਂ ਅਤੇ ਨਾਮ ਨੂੰ ਵਿਰੋਧੀ ਧਿਰਾਂ ਦੇ ਰੂਪ ਵਿਚ ਪ੍ਰਸਤੁਤ ਕਰ ਕੇ ਆਪਣਾ ਭਾਵ ਸਪੱਸ਼ਟ ਕਰ ਦਿੱਤਾ ਹੈ। *ਹਉਮੈਂ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸੈ ਇਕ ਠਾਇ। ਹਉਮੈਂ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ।* (ਵਡਹੰਸ, ੫੬੦)। ਹਉਮੈਂ ਅਤੇ ਨਾਮ ਇਕੋ ਸਮੇਂ, ਇਕੋ ਥਾਂ ਇਕੱਠੇ ਨਹੀਂ ਰਹਿ ਸਕਦੇ। ਜਦ ਤਕ ਜੀਵ ਹਉਮੈਂ ਦੀ ਕੈਦ

Sri Satguru Jagjit Singh Ji eLibrary NamdhariElibrary@gmail.com

ਵਿਚ ਹੈ, ਉਹ ਮਾਨਵ-ਪ੍ਰੇਮ ਤੇ ਸੱਚੀ-ਸੁੱਚੀ ਸੇਵਾ ਨਿਭਾਉਣ ਦੇ ਯੋਗ ਨਹੀਂ। ਸੇਵਾ ਲਈ ਸੁਆਰਥ ਦਾ ਤਿਆਗ ਆਵੱਸ਼ਕ ਹੈ, ਜੋ ਹਉਮੈਂ ਦੇ ਰਹਿੰਦਿਆਂ ਸੰਭਵ ਨਹੀਂ। ਸਿੱਖ-ਚਿੰਤਨ ਅਨੁਸਾਰ, ਨਾਮ ਮਾਰਗ ਸਿਮਰਨ, ਸੇਵਾ ਤੇ ਸੰਗਤ ਦਾ ਮਾਰਗ ਹੈ; ਇਹ ਪ੍ਰਭੂ ਪ੍ਰੀਤ ਦਾ ਮਾਨਵ-ਹਿਤੈਸ਼ੀ ਮਾਰਗ ਹੈ।

ਜੀਵਨ-ਮੁਕਤੀ ਲਈ ਗੁਰਬਾਣੀ ਵਿਚ ਨਿਰਬਾਣ ਪਦ, ਪਰਮ-ਪਦ, ਬ੍ਰਹਮ-ਗਿਆਨ, ਸਚਿਆਰ ਆਦਿਕ ਸ਼ਬਦਾਂ ਦੀ ਵਰਤੋਂ ਹੋਈ ਹੈ। ਜਿਸ ਅਵੱਸਥਾ ਨੂੰ ਬੋਧੀ ਚਿੰਤਨ ਵਿਚ ਨਿਰਵਾਣ (ਤ੍ਰਿਸ਼ਨਾਂ ਤੇ ਦੁਖਾਂ ਤੋਂ ਨਵਿਰਤੀ ਦੀ ਦਸ਼ਾ) ਕਿਹਾ ਗਿਆ ਹੈ, ਲਗਭਗ ਉਸੇ ਅਵੱਸਥਾ ਨੂੰ ਗੁਰਬਾਣੀ ਨੇ ਨਿਰਬਾਣ ਦੀ ਸੰਗਿਆ ਦਿੱਤੀ ਹੈ, ਕੇਵਲ ਇਸ ਫ਼ਰਕ ਨਾਲ ਕਿ ਇਸ ਦਸ਼ਾ ਦੀ ਪ੍ਰਾਪਤੀ ਵਿਚ ਪ੍ਰਭੂ ਦੀ ਕਿਰਪਾ ਜ਼ਰੂਰੀ ਸ਼ਰਤ ਹੈ। ਗੁਰਬਾਣੀ ਦਾ ਫ਼ਲਸਫ਼ਾ ਈਸ਼ਵਰਵਾਦੀ ਹੋਣ ਦੇ ਨਾਤੇ ਅਚੁੱਕ ਸ਼ਰਧਾ ਦਾ ਫ਼ਲਸਫ਼ਾ ਹੈ; ਇਹ ਕੇਵਲ-ਮਾਤਰ ਬੋਧਿਕ ਤਾਣਾ-ਬਾਣਾ ਨਹੀਂ, ਚਾਹੇ ਬੁੱਧ-ਵਿਵੇਕ ਇਸ ਦਾ ਮਾਰਗ ਰੁਸ਼ਨਾਂਦੀ ਤੇ ਸ਼ੰਕੇ ਨਵਿਰਤ ਕਰਦੀ ਹੈ। ਗੁਰੂ ਦੀ ਸਿਖਿਆ ਦੁਰਮਤਿ ਤੋਂ ਛੁਟਕਾਰਾ ਦੁਆ ਕੇ, ਹਉਮੈਂ ਦੇ ਬੰਧਨ ਤੋਂ ਮੁਕਤ ਕਰਦੀ ਹੈ— *ਗੁਰ ਕੈ ਸ਼ਬਦਿ ਕਮਲੁ ਪਰਗਾਸਿਆ, ਹਉਮੈਂ ਦੁਰਮਤਿ ਖੋਈ।* (ਪ੍ਰਭਾਤੀ ੩, ੧੩੩੪)। ਅਤੇ—

*ਗੁਰ ਪਰਸਾਦੀ ਹਉਮੈਂ ਛੁਟੈ*
*ਜੀਵਨ-ਮੁਕਤੁ ਸੋ ਹੋਇ।* (ਰਾਮਕਲੀ-੩, ੯੪੮)

ਜੀਵਨ-ਮੁਕਤੀ ਲਈ ਗੁਰਬਾਣੀ ਨੇ ਨਾਮ-ਸਿਮਰਨ ਦੀ ਵਿਧੀ ਦਰਸਾਈ ਹੈ; ਨਾਲ ਹੀ ਲੋਕਾਈ ਦੀ ਸੇਵਾ ਨੂੰ ਇਸ ਦਾ ਸਾਧਨ ਮੰਨਿਆ ਹੈ। ਪਰ ਸਿਮਰਨ ਤੇ ਸੇਵਾ ਦੇ ਨਾਲ ਨਾਲ ਸਾਧ-ਸੰਗਤ ਦੀ ਵਡਿਆਈ ਵੀ ਸਿੱਖ-ਚਿੰਤਨ ਦਾ ਆਵੱਸ਼ਕ ਅੰਗ ਹੈ। ਸੰਗਤ ਵਿਚ ਵਿਚਰਨਾ ਮਨ ਨੂੰ ਪਵਿੱਤਰ ਕਰਨ ਦਾ ਵਸੀਲਾ ਹੈ। ਸਿਰੀ ਰਾਗ ਵਿਚ ਗੁਰੂ ਅਰਜਨ ਦੇਵ ਦਾ ਵਾਕ ਹੈ: *ਸਾਧ ਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ।* (੪੪)। ਕਬੀਰ ਜੀ ਨੇ ਭਗਤਾਂ ਨਾਲ ਬਿਤਾਏ ਇਕ-ਅੱਧ ਘੜੀ-ਪਲ ਨੂੰ ਵਿਅਕਤੀ ਦੇ ਲਾਭ ਹਿਤ ਪਰਵਾਨ ਕੀਤਾ ਹੈ। ਮਨ ਉਤੇ ਜੋ ਹਉਮੈਂ ਦੀ ਮੈਲ ਚੜ੍ਹੀ ਹੋਈ ਹੈ, ਸਾਧ-ਸੰਗਤ ਉਸ ਨੂੰ ਧੋ ਛੱਡਦੀ ਹੈ। ਹਉਮੈਂ-ਭਾਵ ਤੋਂ ਛੁਟਕਾਰੇ ਦੀ ਅਵੱਸਥਾ ਨੂੰ ਹੀ ਗੁਰੂ ਸਾਹਿਬਾਨ ਨੇ ਜੀਵਨ-ਮੁਕਤੀ ਦੀ ਅਵੱਸਥਾ ਆਖਿਆ ਹੈ। ਗੁਰੂ ਨਾਨਕ ਸਾਹਿਬ ਦਾ ਇਹ ਵਾਕ ਇਸ ਧਾਰਨਾ ਦਾ ਪ੍ਰਬਲ ਸੰਕੇਤ ਹੈ—

*ਜੀਵਨੁ ਮੁਕਤੁ ਸੋ ਆਖੀਐ*
*ਜਿਸੁ ਵਿਚਹੁ ਹਉਮੈਂ ਜਾਇ।* (ਮਾਰੂ, ੧੦੧੦)

Sri Satguru Jagjit Singh Ji eLibrary NamdhariElibrary@gmail.com

ਅਧਿਆਇ 2

# ਕਰਮ ਅਤੇ ਆਵਾਗਉਣ

ਭਾਰਤੀ ਧਰਮ-ਪਰੰਪਰਾ ਵਿਚ ਕਰਮ ਅਤੇ ਆਵਾਗਉਣ ਦੇ ਵਿਚਾਰਾਂ ਨੂੰ ਅਧਿਕ ਮਹੱਤਵ ਮਿਲਿਆ ਹੈ। 'ਕਰਮ' ਅਤੇ ਇਸ ਨਾਲ ਜੁੜੇ ਕਈ ਹੋਰ ਸ਼ਬਦ ਜਨ-ਸਾਧਾਰਨ ਦੀ ਭਾਸ਼ਾ ਵਿਚ ਘੁਲੇ-ਮਿਲੇ ਰਹੇ ਹਨ; ਵਿਅਕਤੀ ਨੂੰ ਜਾਪਦਾ ਹੈ ਕਿ ਉਹ ਕਰਮਾਂ ਦਾ ਖੱਟਿਆ ਖਾ ਰਿਹਾ ਹੈ, ਜਾਂ ਮੰਦੇ ਕਰਮਾਂ ਦਾ ਫਲ ਭੋਗ ਰਿਹਾ ਹੈ; ਉਸ ਦੇ ਕੀਤੇ ਕਰਮਾਂ ਦਾ ਲੇਖਾ ਉਸ ਦੇ ਮੱਥੇ ਉਤੇ ਲਿਖਿਆ ਹੋਇਆ ਹੈ, ਜੋ ਉਸ ਦੇ ਭਾਗ ਜਾਂ ਕਿਸਮਤ ਦੀ ਘਾੜਤ ਘੜਦਾ ਹੈ। ਇਸ ਕਿਸਮ ਦੇ ਪ੍ਰਚਲਿਤ ਵਿਸ਼ਵਾਸਾਂ ਦੇ ਵਾਤਾਵਰਣ ਵਿਚ, ਸੰਤ-ਕਵੀਆਂ ਤੇ ਗੁਰੂ ਸਾਹਿਬਾਨ ਨੇ ਆਪਣੀ ਗੱਲ ਕਹਿਣ ਲਈ ਵਧੇਰੇ ਕਰਕੇ ਉਸੇ ਸ਼ਬਦਾਵਲੀ ਦੀ ਵਰਤੋਂ ਕੀਤੀ, ਜੋ ਲੋਕ-ਮਨਾਂ ਵਿਚ ਉਕਰੀ ਹੋਈ ਸੀ, ਅਤੇ ਜਿਸ ਨੂੰ ਸਾਧਾਰਨ ਵਿਅਕਤੀ ਸਹਿਜੇ ਹੀ ਗ੍ਰਹਿਣ ਕਰ ਸਕਦਾ ਸੀ। ਗੁਰਬਾਣੀ ਵਿਚ ਚਾਰ ਜੁਗਾਂ, ਚੁਰਾਸੀ ਲੱਖ ਜੂਨਾਂ, ਤ੍ਰੈ-ਗੁਣਾਂ, ਬ੍ਰਹਮਾ-ਵਿਸ਼ਨੂੰ-ਮਹੇਸ਼, ਧਰਮਰਾਜ, ਆਵਾਗਵਣ, ਮਾਇਆ ਆਦਿਕ ਦੇ ਸੰਕੇਤ ਚੋਖੀ ਮਾਤ੍ਰਾ ਵਿਚ ਵਰਣਿਤ ਹਨ। ਗੁਰਮਤਿ ਦੇ ਵਿਚਾਰਧਾਰਾਈ ਚੌਖਟੇ ਵਿਚ ਅਜਿਹੇ ਸੰਕੇਤਾਂ ਦੇ ਭਾਵ-ਅਰਥ ਸਨਾਤਨੀ ਸੰਕਲਪਾਂ ਨਾਲ ਕਿਸ ਹੱਦ ਤਕ ਮੇਲ ਖਾਂਦੇ ਹਨ ਅਤੇ ਕਿਥੋਂ ਤਕ ਵੱਖਰੇ ਹਨ, ਇਸ ਦਾ ਨਿਰਣਾ ਡੂੰਘੇਰੀ ਖੋਜ ਤੇ ਤੁਲਨਾਤਮਕ ਦ੍ਰਿਸ਼ਟੀ ਉਤੇ ਨਿਰਭਰ ਕਰੇਗਾ।

## ਕਰਮ ਦੀ ਸਮੱਸਿਆ

ਗੁਰਬਾਣੀ ਵਿਚ 'ਕਰਮ' ਨੂੰ ਇਕ ਤੋਂ ਵਧੇਰੇ ਅਰਥਾਂ ਵਿਚ ਵਰਤਿਆ ਗਿਆ ਹੈ। ਅਰਬੀ ਸਰੋਤ ਤੋਂ ਆਇਆ 'ਕਰਮ' ਨਦਰ-ਕਰਮ (ਨਜ਼ਰਿ-ਕਰਮ), ਮਿਹਰ, ਰਹਿਮਤ, ਕਿਰਪਾ ਜਾਂ ਬਖ਼ਸ਼ਿਸ਼ ਦਾ ਭਾਵ ਪ੍ਰਗਟਾਂਦਾ ਹੈ, ਜਦ ਕਿ ਸੰਸਕ੍ਰਿਤ ਮੂਲ ਤੋਂ ਆਇਆ ਇਹ ਸ਼ਬਦ ਕ੍ਰਿਆ, ਕਾਰਜ, ਅਮਲਾਂ ਜਾਂ ਕਿਰਤ ਦਾ ਅਰਥ ਦੇਂਦਾ ਹੈ। ਨੈਤਿਕਤਾ ਦੀ ਦ੍ਰਿਸ਼ਟੀ ਤੋਂ ਸ਼ੁਭ ਕਰਮ, ਨਿਰਮਲ ਕਰਮ ਤੇ ਸੁਕ੍ਰਿਤ ਸਦਾਚਾਰ ਨਾਲ ਜੁੜੇ ਕਾਰਜ ਹਨ ਤੇ ਕੁਕਰਮ ਮੰਦਾਚਾਰ ਨਾਲ। ਬਾਣੀ-ਰਚਨਾ ਵਿਚ ਕਾਰ ਕਮਾਵਣੀ, ਕਲਾ ਖੇਡਣੀ, ਘਾਲ ਘਾਲਣੀ, ਸੁੱਚ-ਆਚਾਰੀ ਹੋਣਾ ਕਰਮ-ਸੰਬੰਧਿਤ ਮੁਹਾਵਰੇ ਹਨ, ਜੋ ਕ੍ਰਿਆਤਮਕ ਭਾਵ ਵਿਚ ਵਰਤੇ ਗਏ ਹਨ। ਇਨ੍ਹਾਂ ਤੋਂ ਸਿਵਾ ਕਰਮ ਰਚਨਾਤਮਕ ਕ੍ਰਿਆ ਦਾ ਭਾਵ ਦੇਂਦਾ ਹੈ, ਜਦੋਂ ਮਨੁੱਖ ਦੈਵੀ ਯੋਜਨਾ ਦੀ ਸੂਝ-ਬੂਝ ਅਨੁਸਾਰ ਵਿਧਾਤਾ ਦਾ ਕਾਰਿੰਦਾ (ਏਜੰਟ) ਬਣ ਕੇ ਕਾਰਜ ਕਰਦਾ ਹੈ। *ਹਮ ਇਹ ਕਾਜ ਜਗਤ ਮੋ ਆਏ* ਦਾ ਬਾਣੀਕਾਰ ਧਰਮ ਦੀ ਕ੍ਰਿਆ ਹਿਤ ਭੇਜਿਆ ਪਰਮ ਪੁਰਖ ਦਾ ਪ੍ਰਤਿਨਿਧ ਹੈ। ਕਈ ਸੰਦਰਭਾਂ ਵਿਚ ਕਰਮ ਦੀ ਵਰਤੋਂ ਇਸ ਢੰਗ ਨਾਲ ਹੋਈ ਹੈ ਕਿ ਇਹ

Sri Satguru Jagjit Singh Ji eLibrary NamdhariElibrary@gmail.com

ਸ਼ਬਦ ਮਿਹਰ ਤੇ ਕਾਰਜ ਦੋਹਾਂ ਅਰਥਾਂ ਵਿਚ ਪਰਵਾਨਿਆ ਗਿਆ ਹੈ, ਜਿਵੇਂ ਜਪੁਜੀ ਦੀ 'ਕਰਮ ਖੰਡ' ਵਾਲੀ ਪਉੜੀ ਵਿਚ। ਪਰ, ਜਦੋਂ *ਕਰਮੀ ਕਰਮੀ ਹੋਇ ਵੀਚਾਰੁ* ਦੀ ਭਾਵਨਾ ਵਿਅਕਤ ਹੋਈ ਹੈ, ਤਾਂ ਕਰਮ ਦੇ ਕ੍ਰਿਆਤਮਕ ਅਰਥ ਬਾਰੇ ਕੋਈ ਸ਼ੰਕਾ ਨਹੀਂ ਰਹਿ ਗਿਆ।

ਭਾਰਤੀ ਕਰਮ-ਸਿਧਾਂਤ ਦਾ ਮਤ ਹੈ ਕਿ ਵਿਅਕਤੀ ਦੇ ਇਕ ਜਨਮ ਵਿਚ ਕੀਤੇ ਹੋਏ ਕੰਮ, ਨੇਕੀਆਂ ਜਾਂ ਬਦੀਆਂ, ਸੁਕਰਮ ਜਾਂ ਕੁਕਰਮ ਉਸ ਦਾ ਅਗਲਾ ਜਨਮ ਨਿਰਧਾਰਿਤ ਕਰਦੇ ਹਨ। ਵਿਅਕਤੀ ਆਪਣੇ ਕਰਮਾਂ ਅਨੁਸਾਰ ਭਵਿੱਖ ਦੀ ਕਿਸੇ ਜੂਨ ਵਿਚ ਪੈਂਦਾ ਹੈ, ਅਤੇ ਕਿਸੇ ਵਿਸ਼ੇਸ਼ ਵਰਣ-ਜਾਤੀ ਦੀ ਕ੍ਰਿਆ ਨਿਭਾਉਂਦਾ ਹੈ। ਉਸ ਦਾ ਜੀਵਨ-ਕਾਰਜ ਕਰਮਾਂ ਦਾ ਫਲ ਹੈ, ਜੋ ਉਸ ਨੂੰ ਆਵੱਸ਼ਕ ਰੂਪ ਵਿਚ ਭੋਗਣਾ ਪੈਂਦਾ ਹੈ। ਇਹ ਉਸ ਦੇ ਲੇਖ ਹਨ, ਜੋ ਮਿਟ ਨਹੀਂ ਸਕਦੇ; ਇਹ ਕਾਰਨ-ਕਾਰਜ ਦੀ ਸੰਗਲੀ ਹੈ, ਜੋ ਬੇਲਚਕ ਨਿਯਮ ਬਣ ਕੇ ਲਾਗੂ ਹੁੰਦੀ ਹੈ। ਜੋ ਵਿਅਕਤੀ ਆਪਣੇ ਵਰਣ ਦਾ ਧਰਮ ਨੇਕਨੀਤੀ ਨਾਲ ਨਿਭਾ ਲਵੇ, ਉਹ ਅਗਲੇ ਜਨਮ ਵਿਚ ਇਸ ਦਾ ਲਾਭ ਪ੍ਰਾਪਤ ਕਰੇਗਾ। ਇਸ ਤਰ੍ਹਾਂ, ਕਰਮ ਦਾ ਵਿਚਾਰ ਆਵਾਗਉਣ ਦੇ ਸਿਧਾਂਤ ਨਾਲ ਜੁੜਿਆ ਹੋਇਆ ਹੈ।

## ਕਰਮਵਾਦ ਤੇ ਵਰਣਵਾਦ

ਭਾਰਤ ਦੇ ਪ੍ਰਾਚੀਨ ਅਧਿਆਤਮਿਕ-ਸਮਾਜਕ ਚਿੰਤਨ ਨੇ, ਜਿਸ ਨੂੰ ਹਿੰਦੂ ਧਰਮ ਕਿਹਾ ਗਿਆ, ਚਾਰ ਵੇਦਾਂ ਨੂੰ ਆਪਣੀ ਸਭਿਅਤਾ ਦਾ ਸਰੋਤ ਮੰਨਿਆ ਹੈ। ਇਸ ਨੇ ਮਨੁੱਖੀ ਜੀਵਨ ਦੇ ਲੱਕਸ਼ ਨੂੰ ਵੀ ਚਾਰ ਕਦਰਾਂ-ਕੀਮਤਾਂ (ਧਰਮ, ਅਰਥ, ਕਾਮ, ਮੋਖ) ਦੇ ਗੁੱਟ ਵਿਚ ਪ੍ਰਸਤੁਤ ਕੀਤਾ ਹੈ। ਇਸ ਦੇ ਚਾਰ ਹੀ ਜੁਗ ਹਨ—ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ। ਵਿਅਕਤੀ ਦੇ ਜੀਵਨ ਨੂੰ ਹਿੰਦੂ ਚਿੰਤਨ ਨੇ ਚਾਰ ਆਸ਼ਰਮਾਂ ਵਿਚ ਵੰਡਿਆ ਹੈ—ਬ੍ਰਹਮ-ਚਰਯ, ਗ੍ਰਿਹਸਥ, ਵਾਨਪ੍ਰਸਥ ਤੇ ਸੰਨਿਆਸ। ਸਮਾਜ ਦੀ ਨੈਤਿਕ ਬਣਤਰ, ਜਿਸ ਨੂੰ ਵਰਣ-ਆਸ਼ਰਮ ਧਰਮ (ਜਾਂ ਵਰਣ-ਧਰਮ) ਦੀ ਸੰਗਿਆ ਦਿੱਤੀ ਗਈ, ਵਿਅਕਤੀ ਦੇ 'ਗੁਣ' ਉਤੇ ਆਧਾਰਿਤ ਵਰਗ-ਵੰਡ ਸੀ, ਜਿਸ ਦਾ ਸੰਬੰਧ ਚਮੜੀ ਦੇ ਰੰਗ (ਵਰਣ) ਨਾਲ ਸੀ। ਮੂਲ-ਰੂਪ ਵਿਚ ਇਹ ਵੰਡ ਬ੍ਰਾਹਮਿਨ, ਕਸ਼ਤ੍ਰੀ, ਵੈਸ਼ ਤੇ ਸ਼ੂਦਰ ਤਕ ਸੀਮਿਤ ਸੀ, ਜੋ ਮਗਰੋਂ ਜ਼ਾਤ-ਪਾਤ ਦੀ ਵੰਡ ਨਾਲ ਜੁੜ ਕੇ ਊਚ-ਨੀਚ ਤੇ ਛੂਤ-ਅਛੂਤ ਦੇ ਕਠੋਰ ਸਿਲਸਿਲੇ ਵਿਚ ਬਦਲ ਗਈ। ਵਰਣ ਬੇਸ਼ੱਕ ਚਾਰ ਸਨ, ਭਾਰਤ ਦੀਆਂ ਜਾਤੀਆਂ-ਉਪਜਾਤੀਆਂ ਦੀ ਗਿਣਤੀ ਤਿੰਨ ਹਜ਼ਾਰ ਤੋਂ ਵਧੀਕ ਹੈ। ਵਿਅਕਤੀ ਕਿਸ ਵਰਣ ਜਾਂ ਜਾਤੀ ਵਿਚ ਜਨਮ ਲੈਂਦਾ ਹੈ, ਇਹ ਉਸ ਦੇ ਪੂਰਬਲੇ ਕਰਮਾਂ ਉਤੇ ਨਿਰਭਰ ਮੰਨਿਆ ਗਿਆ। ਨੀਵੀਂ ਜਾਂ ਅਛੂਤ ਜ਼ਾਤੀ ਵਿਚ ਜਨਮ ਲੈਣਾ ਵਿਅਕਤੀ ਦੇ ਕੁਕਰਮਾਂ ਦੀ ਸਜ਼ਾ ਸੀ, ਅਤੇ ਉਚੇਰੇ ਵਰਗ ਨਾਲ ਸੰਬੰਧਿਤ ਹੋਣਾ ਸ਼ੁਭ ਕਰਮਾਂ ਦੇ ਅਧਿਕਾਰੀ ਦਾ ਫਲ ਸੀ।

ਚਿੰਤਕਾਂ ਨੇ ਚਾਰ ਵਰਣਾਂ ਦੀ ਵਰਗ-ਵੰਡ ਨੂੰ ਸਮਾਜਕ ਤੇ ਸਭਿਆਚਾਰਕ ਢਾਂਚੇ ਲਈ ਲਾਹੇਵੰਦ ਦਰਸਾਇਆ ਹੈ, ਕਿਉਂਕਿ ਇਸ ਪੱਧਤੀ ਅਨੁਸਾਰ ਸਮਾਜ ਦਾ ਕਾਰ-ਵਿਹਾਰ ਤੇ ਪ੍ਰਬੰਧ ਨਿਯਮਿਤ ਰੂਪ ਵਿਚ ਚਲਦਾ ਸੀ। ਵਿਅਕਤੀ ਨੂੰ ਆਪਣੀ ਹੈਸੀਅਤ ਅਤੇ ਯੋਗਤਾ ਅਨੁਸਾਰ ਕਰਤੱਵ ਨਿਭਾਉਣ ਦੀ ਖੁੱਲ੍ਹ ਤੇ ਅਵਸਰ ਪ੍ਰਾਪਤ ਸਨ। ਸਮਾਜ ਦੇ ਵਿਭਿੰਨ ਵਰਗਾਂ

Sri Satguru Jagjit Singh Ji eLibrary NamdhariElibrary@gmail.com

ਵਿਚ ਤਾਲ-ਮੇਲ ਤੇ ਇਕਸੁਰਤਾ ਕਾਇਮ ਰਖਣ ਹਿਤ ਇਹ ਪ੍ਰਬੰਧ ਉਪਯੋਗੀ ਸੀ। ਸਤੋ, ਰਜੋ, ਤਮੋ ਦੇ ਗੁਣਾਂ ਨੂੰ ਕ੍ਰਮਵਾਰ ਬ੍ਰਾਹਮਿਨ, ਕਸ਼ਤ੍ਰੀ ਤੇ ਵੈਸ਼ ਵਰਗਾਂ ਦੇ ਗੁਣ ਮੰਨ ਲਿਆ ਗਿਆ, ਜਦ ਕਿ ਸ਼ੂਦਰ ਵਰਗ ਦੇ ਮੈਂਬਰਾਂ ਵਿਚ ਇਨ੍ਹਾਂ ਵਿਚੋਂ ਕੋਈ ਵੀ ਗੁਣ ਸਪੱਸ਼ਟ ਤੌਰ ਤੇ ਵਿਕਸਿਤ ਨਹੀਂ ਸੀ ਜਾਪਦਾ। ਵਿਅਕਤੀ ਦਾ ਵਰਤਮਾਨ ਉਸ ਦੇ ਬੀਤੇ ਉਤੇ ਨਿਰਭਰ ਹੈ ਅਤੇ ਉਸ ਦਾ ਭਵਿੱਖ ਵਰਤਮਾਨ ਵਿਚ ਕੀਤੇ ਕਰਮਾਂ ਉਤੇ ਨਿਰਭਰ ਕਰੇਗਾ। ਇਸ ਤਰ੍ਹਾਂ ਕਰਮ-ਸਿਧਾਂਤ ਮਨੁੱਖ ਦੇ ਤ੍ਰੈ-ਕਾਲੀ ਰੁਤਬਿਆਂ, ਪਦਵੀਆਂ ਦਾ ਨਿਰਧਾਰਕ ਕਾਨੂੰਨ ਬਣ ਕੇ ਸਾਹਮਣੇ ਆਇਆ।

ਕਰਮਵਾਦ ਨੇ ਕਰਮ ਦੀਆਂ ਵਿਭਿੰਨ ਪ੍ਰਕਾਰਾਂ ਦਾ ਉਲੇਖ ਵੀ ਦਿੱਤਾ ਹੈ। ਜੋ ਕਰਮ ਪਿਛਲੇ ਜਨਮਾਂ ਵਿਚ ਕੀਤੇ ਗਏ ਹਨ, ਉਨ੍ਹਾਂ ਦੇ ਸਮੁੱਚ ਨੂੰ 'ਸੰਚਿਤ' ਕਰਮ ਕਹਿੰਦੇ ਹਨ। ਗੁਰਬਾਣੀ ਵਿਚ ਅਜਿਹੇ ਕਰਮਾਂ ਨੂੰ 'ਕਿਰਤ' (ਕੀਤੇ ਗਏ) ਕਰਮ ਕਿਹਾ ਗਿਆ ਹੈ। ਵਰਤਮਾਨ ਜਨਮ ਵਿਚ ਵਿਅਕਤੀ ਜੋ ਕਰਮ-ਫਲ ਭੋਗਦਾ ਹੈ, ਉਹ ਉਸ ਦੇ 'ਪ੍ਰਾਲਬਧ ਕਰਮ' ਹਨ, ਅਤੇ ਜੋ ਨਵੇਂ ਕਰਮ ਕਰਦਾ ਹੈ ਉਹ ਉਸ ਦੇ ਆਗਾਮੀ ਜਨਮਾਂ ਦਾ ਆਧਾਰ ਹਨ, ਜਿਨ੍ਹਾਂ ਅਨੁਸਾਰ ਉਹ ਆਵਾਗਵਣ ਦੇ ਚੱਕਰ ਵਿਚ ਪੈਂਦਾ ਹੈ। ਕਰਮਵਾਦੀ ਚਿੰਤਕਾਂ ਦਾ ਮਤ ਹੈ ਕਿ ਜੀਵਾਤਮਾ ਨਿਰੰਤਰ ਜੂਨਾਂ ਵਿਚੋਂ ਗੁਜ਼ਰਦੀ ਹੈ, ਅਤੇ ਹਰ ਵਾਰੀ ਕਿਸੇ ਸਰੀਰ (ਦੇਹ) ਨਾਲ ਜੁੜਦੀ ਹੈ। ਜਦੋਂ ਮੌਤ ਸਮੇਂ ਦੇਹੀ ਬਿਨਸਦੀ ਹੈ, ਤਾਂ ਆਤਮਾ ਚੁਰਾਸੀ ਲੱਖ ਜੂਨਾਂ ਵਿਚੋਂ, ਆਪਣੇ ਸੰਚਿਤ ਕਰਮਾਂ ਅਨੁਸਾਰ, ਨਵੇਂ ਸਰੀਰ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਕਈ ਚਿੰਤਕ ਇਸ ਵਿਚਾਰ ਦੇ ਹਨ ਕਿ ਆਤਮਾ ਨੂੰ ਫੌਰਨ ਨਵਾਂ ਸਰੀਰ ਧਾਰਨ ਦੀ ਮਜਬੂਰੀ ਨਹੀਂ ਹੁੰਦੀ, ਕਈ ਸਾਲ ਜਾਂ ਸਦੀਆਂ ਬੀਤਣ ਉਪਰੰਤ ਵੀ ਨਵੀਂ ਜੂਨ ਵਿਚ ਦਾਖ਼ਲ ਹੋਣਾ ਸੰਭਵ ਹੈ। ਮਨੁੱਖੀ ਹੋਂਦ ਵਿਚ ਆ ਕੇ ਜੀਵ ਨੂੰ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ, ਜੋ ਉਸ ਦੇ ਕਿਰਤ ਕਰਮਾਂ ਦੇ ਪ੍ਰਭਾਵ ਨੂੰ ਮਿਟਾਉਣ ਦੇ ਸਮਰੱਥ ਹੈ; ਫਿਰ ਵੀ ਪ੍ਰਾਲਬਧ ਦਾ ਫਲ ਉਸ ਨੂੰ ਭੋਗਣਾ ਹੀ ਪੈਂਦਾ ਹੈ। ਜੋ ਧਰਮ-ਸੰਪਰਦਾਵਾਂ ਕਰਮ-ਸਿਧਾਂਤ ਦੀਆਂ ਵਿਸ਼ਵਾਸੀ ਨਹੀਂ, ਉਨ੍ਹਾਂ ਲਈ ਸੰਚਿਤ ਤੇ ਪ੍ਰਾਲਬਧ ਕਰਮਾਂ ਦਾ ਲੇਖਾ-ਜੋਖਾ ਕੋਈ ਅਰਥ ਨਹੀਂ ਰਖਦਾ।

## ਗੁਰਬਾਣੀ ਦਾ ਕਰਮ-ਸਿਧਾਂਤ

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਧਿਐਨ ਸਪੱਸ਼ਟ ਪ੍ਰਭਾਵ ਦੇਂਦਾ ਹੈ ਕਿ ਸੰਤ, ਭਗਤ ਅਤੇ ਗੁਰੂ ਸਾਹਿਬਾਨ ਭਾਰਤੀ ਪਰੰਪਰਾ ਦੇ ਕਰਮ-ਸਿਧਾਂਤ ਨਾਲ ਬਹੁਤ ਹੱਦ ਤਕ ਸਹਿਮਤ ਸਨ। ਬਾਣੀ ਵਿਚ 'ਕਿਰਤਿ ਕਰਮ ਕੇ ਵੀਛੁੜੇ' ਦੀ ਧਾਰਨਾ ਸੰਚਿਤ ਕਰਮਾਂ ਵਲ ਸੰਕੇਤ ਕਰਦੀ ਹੈ। *ਦੁਲਭ ਦੇਹ ਪਾਈ ਵਡਭਾਗੀ* (ਗਉੜੀ, ੫); *ਫਲ ਤੇਵੇਹੋ ਪਾਈਐ, ਜੇਵੇਹੀ ਕਾਰ ਕਮਾਈਐ* (ਵਾਰ ਆਸਾ, ੧); *ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ।* (ਬਾਰਹਮਾਹਾ ਮਾਝ, ੫) ਅਤੇ ਚੋਖੇ ਹੋਰ ਪ੍ਰਕਰਣਾਂ ਵਿਚ ਕਰਮ-ਸਿਧਾਂਤ ਦਾ ਪੱਖ ਪੂਰਿਆ ਮਿਲਦਾ ਹੈ। ਪਰ, ਗੁਰਬਾਣੀ ਨੇ ਇਸ ਸਿਧਾਂਤ ਦੇ ਕਈ ਵੇਰਵਿਆਂ ਨੂੰ ਰੱਦ ਵੀ ਕੀਤਾ ਹੈ, ਅਤੇ ਆਪਣਾ ਨਿਵੇਕਲਾ ਮਤ ਪ੍ਰਗਟਾਇਆ ਹੈ। ਗੁਰਬਾਣੀ ਵਿਚ ਕਰਮ-ਕਾਂਡ ਦੀ ਭਰਪੂਰ ਆਲੋਚਨਾ ਪ੍ਰਾਪਤ ਹੈ। ਗੁਰੂ ਅਮਰਦਾਸ ਜੀ ਨੇ *ਕਰਮ-ਕਾਂਡ ਬਹੁ ਕਰਹਿ ਅਚਾਰ। ਬਿਨੁ ਨਾਵੈ ਧ੍ਰਿਗੁ*

Sri Satguru Jagjit Singh Ji eLibrary NamdhariElibrary@gmail.com

*ਧ੍ਰਿਗੁ ਅਹੰਕਾਰ।*—(ਗਉੜੀ, ੧੬੨) ਦੇ ਸ਼ਬਦਾਂ ਵਿਚ ਇਸ ਧਾਰਨਾ ਦੀ ਨਿਖੇਧੀ ਕੀਤੀ ਹੈ। ਗੁਰੂ ਨਾਨਕ ਦੇਵ ਨੇ ਕਰਮ-ਕਾਂਡੀ ਪੰਡਿਤਾਂ ਤੇ ਪੈਰੋਕਾਰਾਂ ਨੂੰ ਇੰਜ ਲਲਕਾਰਿਆ ਹੈ—*ਸੁਣਿ ਪੰਡਿਤ ਕਰਮਾਕਾਰੀ। ਜਿਤੁ ਕਰਮਿ ਸੁਖੁ ਉਪਜੈ ਭਾਈ, ਸੁ ਆਤਮ ਤਤੁ ਬੀਚਾਰੀ।*—(ਸੋਰਠਿ, ੬੩੫)।

ਕਰਮ-ਸਿਧਾਂਤ ਦੇ ਉਨ੍ਹਾਂ ਸਮਰੱਥਕਾਂ ਨੂੰ ਗੁਰਬਾਣੀ ਨੇ ਨਿੰਦਿਆ ਹੈ, ਜੋ ਲੋਕਾਂ ਨੂੰ ਇਹ ਕਹਿ ਕੇ ਗੁਮਰਾਹ ਕਰਦੇ ਸਨ ਕਿ ਫਲਾਣੇ ਫਲਾਣੇ ਵਰਤ ਨੇਮ ਨਿਭਾਇਆਂ, ਤੀਰਥ ਨਹਾਤਿਆਂ, ਉਜਲੇ ਬਸਤਰ ਪਹਿਨ ਕੇ, ਤਿਲਕ ਲਗਾ ਕੇ, ਗਲ ਵਿਚ ਮਾਲਾ ਪਾ ਕੇ, ਜਾਂ ਬਹੁਤਾ ਦਾਨ ਦੇ ਕੇ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਇਹ ਸਭ ਅਡੰਬਰ ਤੇ ਪਖੰਡ ਹਨ।—*ਪਿਆਰੇ! ਇਨ ਬਿਧਿ ਮਿਲਣੁ ਨ ਜਾਈ।*—(ਸੋਰਠਿ ੫, ੬੪੧)। ਵਾਰ ਆਸਾ ਦੇ ਸਲੋਕਾਂ ਵਿਚ ਗੁਰੂ ਨਾਨਕ ਨੇ ਕਰਮ-ਕਾਂਡੀ ਕ੍ਰਿਆਵਾਂ ਦੀ ਭਰਵੀਂ ਆਲੋਚਨਾ, ਅਤੇ ਨਾਲ ਹੀ ਦੋ-ਹਰਫ਼ੀ ਤਾੜਨਾ ਕੀਤੀ ਹੈ 'ਛੋਡੀਲੇ ਪਾਖੰਡਾ!' ਦਿਖਾਵੇ ਦੀਆਂ ਰਸਮਾਂ-ਰੀਤਾਂ, ਪੂਜਾ-ਪਾਠ-ਪ੍ਰਾਰਥਨਾ ਦੀਆਂ ਨਿਯਮਿਤ ਵਿਧੀਆਂ ਅਤੇ ਹੋਰ ਕਰਮ-ਕਾਂਡੀ ਕ੍ਰਿਆਵਾਂ ਵਿਰੁੱਧ ਗੁਰੂ ਸਾਹਿਬਾਨ ਨੇ ਰੋਸ ਹੀ ਨਹੀਂ ਪ੍ਰਗਟਾਇਆ, ਅੰਦੋਲਨ ਵੀ ਚਲਾਇਆ। ਰੀਤੀਵਾਦ ਤੇ ਜਾਤੀਵਾਦ ਦੀ ਆਲੋਚਨਾ, ਊਚ-ਨੀਚ ਦੇ ਵਖਰੇਵਿਆਂ, ਤੇ ਵਹਿਮਾਂ-ਭਰਮਾਂ ਦਾ ਵਿਰੋਧ ਉਨ੍ਹਾਂ ਦੇ ਜੀਵਨ ਤੇ ਸੰਦੇਸ਼ ਦੇ ਸਰਬ-ਪਰਵਾਨਿਤ ਅੰਗ ਹਨ। ਇਸ ਦ੍ਰਿਸ਼ਟੀ ਤੋਂ, ਗੁਰਬਾਣੀ ਦਾ ਕਰਮ-ਸਿਧਾਂਤ ਪਰੰਪਰਾਈ ਕਰਮਵਾਦ ਨਾਲ ਪੂਰਨ ਰੂਪ ਵਿਚ ਮੇਲ ਨਹੀਂ ਖਾਂਦਾ।

ਗੁਰਬਾਣੀ ਨੇ ਵਰਣਵਾਦ ਨੂੰ ਉੱਕਾ ਹੀ ਰੱਦ ਕੀਤਾ। ਕੋਈ ਵਿਅਕਤੀ ਜਨਮ ਤੋਂ ਉੱਚਾ ਜਾਂ ਨੀਵਾਂ ਨਹੀਂ, ਨਾ ਹੀ ਉਸ ਦੀ ਜਾਤੀ-ਉਪਜਾਤੀ ਉਸ ਨੂੰ ਚੰਗਾ ਜਾਂ ਮੰਦਾ ਗਰਦਾਨਦੀ ਹੈ। ਵਰਣਵਾਦ ਜਦੋਂ ਜਾਤੀਵਾਦ ਦੀ ਪੱਧਰ ਤਕ ਨਿੱਘਰ ਗਿਆ ਅਤੇ ਕਿਸੇ ਜਾਤੀ-ਵਿਸ਼ੇਸ਼ ਵਿਚ ਜਨਮ ਲੈਣਾ ਵਿਅਕਤੀ ਦੀ ਵਿਰਾਸਤ ਮੰਨਿਆ ਜਾਣ ਲੱਗਾ ਤਾਂ ਵਰਣ ਆਸ਼ਰਮ ਧਰਮ ਦੀ ਨੈਤਿਕ ਨਿਆਂਸ਼ੀਲਤਾ ਸਮਾਪਤ ਹੋ ਗਈ। ਬ੍ਰਾਹਮਿਨ ਘਰਾਣੇ ਵਿਚ ਜਨਮਿਆ ਹਰ ਵਿਅਕਤੀ 'ਬ੍ਰਾਹਮਿਨ' ਹੋ ਗਿਆ ਚਾਹੇ ਉਸ ਵਿਚ ਆਪਣੇ ਵਰਣ ਦੀ ਯੋਗਤਾ ਦਾ ਮੂਲੋਂ ਹੀ ਅਭਾਵ ਹੋਵੇ। ਇਸੇ ਤਰ੍ਹਾਂ ਹਰ 'ਖੱਤਰੀ' ਨਾ ਸੂਰਬੀਰ ਸੀ, ਨਾ ਯੋਧਾ। ਉਸ ਦੀ ਲਿਆਕਤ ਸ਼ੂਦਰ ਦੀ ਲਿਆਕਤ ਨਾਲੋਂ ਵਧੇਰੀ ਨਾ ਵੀ ਹੋਵੇ, ਉਹ ਖੱਤਰੀ ਹੀ ਰਹਿੰਦਾ ਸੀ। ਕੋਈ ਵੈਸ਼ ਕਾਰੋਬਾਰੀ ਤੇ ਖੇਤੀ-ਬਾੜੀ ਦੇ ਕਿੱਤੇ ਨੂੰ ਤਿਆਗ ਕੇ, ਬ੍ਰਾਹਮਿਨ ਜਾਂ ਖੱਤਰੀ ਬਣਨ ਦੀ ਲਾਲਸਾ ਨਹੀਂ ਸੀ ਕਰ ਸਕਦਾ। ਸ਼ੂਦਰ ਘਰ ਵਿਚ ਪੈਦਾ ਹੋਇਆ ਵਿਅਕਤੀ ਸਦਾ ਲਈ ਸ਼ੂਦਰ ਹੀ ਸੀ, ਚਾਹੇ ਉਸ ਵਿਚ 'ਉਚੇਰੀ' ਜਾਤੀਆਂ ਦੇ ਗੁਣਾਂ ਦੀ ਮੌਜੂਦਗੀ ਹੁੰਦੀ। ਨਿਚਲੇ ਵਰਗ ਦੇ ਮੈਂਬਰਾਂ ਨੂੰ ਉਤਲੇ ਵਰਗਾਂ ਦੀ ਰੀਸ ਕਰਨ ਦੀ ਮਨਾਹੀ ਸੀ, ਵੇਦ-ਪਾਠ ਵਰਜਿਤ ਸੀ, ਮੰਦਿਰਾਂ ਵਿਚ ਦਾਖ਼ਲੇ ਉਤੇ ਪਾਬੰਦੀ ਸੀ; ਕੇਵਲ ਉਨ੍ਹਾਂ ਨੂੰ ਵਿਰਸੇ ਵਿਚ ਮਿਲਿਆ ਕੰਮ, ਮਜ਼ਦੂਰੀ ਜਾਂ ਸਫ਼ਾਈ ਦਾ ਕਿੱਤਾ ਨਿਭਾਉਣ ਦੀ ਮਜਬੂਰੀ ਸੀ। ਭਗਤੀ ਅੰਦੋਲਨ ਅਤੇ ਗੁਰਮਤਿ ਦੇ ਪ੍ਰਵਰਤਕਾਂ ਨੇ ਇਸ ਅਨਿਆਈਂ ਸਮਾਜਕ ਬਣਤਰ ਵਿਰੁੱਧ ਰੋਸ ਪ੍ਰਗਟਾਇਆ। ਗੁਰਬਾਣੀ ਨੇ *ਨਾਨਕ ਉਤਮ ਨੀਚ ਨਾ ਕੋਇ* ਦਾ ਨਾਅਰਾ ਦਿੱਤਾ ਅਤੇ *ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ*

Sri Satguru Jagjit Singh Ji eLibrary NamdhariElibrary@gmail.com

*ਬਖਸੀਸ*—(ਸਿਰੀ ੧, ਪੰਨਾ-45)—ਕਹਿ ਕੇ ਨਿਤਾਣੇ ਵਰਗਾਂ ਨਾਲ ਸਾਂਝ ਜਤਾਈ।

ਕਰਮ-ਸਿਧਾਂਤ ਦੇ ਜਿਸ ਪੱਖ ਨੂੰ ਗੁਰਬਾਣੀ ਨੇ ਪੁਸ਼ਟ ਕੀਤਾ, ਉਹ ਸ਼ੁਭ ਕਰਮਾਂ ਦਾ ਸਦਾਚਾਰਕ ਪੱਖ ਹੈ। ਗੁਰੂ ਅਰਜਨ ਸਾਹਿਬ ਨੇ ਸ੍ਰੇਸ਼ਟ ਧਰਮ ਦੀ ਪਰਿਭਾਸ਼ਾ ਵਿਚ ਅਧਿਆਤਮਿਕ ਤੇ ਨੈਤਿਕ, ਦੋ ਕ੍ਰਿਆਵਾਂ ਦਾ ਸੰਜੋਗ ਦਰਸਾਇਆ ਹੈ। ਇਕ ਪਾਸੇ ਨਾਮ-ਸਿਮਰਨ (ਹਰਿ ਕੋ ਨਾਮ ਜਪਿ), ਦੂਜੇ ਪਾਸੇ 'ਨਿਰਮਲ ਕਰਮ'। ਦੋਵੇਂ ਮਿਲ ਕੇ "ਸਰਬ ਧਰਮ ਮਹਿ ਸ੍ਰੇਸ਼ਟ ਧਰਮੁ" ਦੀ ਘਾੜਤ ਘੜਦੇ ਹਨ। ਗੁਰੂ ਰਾਮਦਾਸ ਜੀ ਨੇ "ਨਿਰਮਲ ਨਿਰਮਲ ਕਰਮ ਬਹੁ ਕੀਨੇ" ਦੇ ਹਵਾਲੇ ਨਾਲ ਹਰੀ ਭਰੀ ਸ਼ਾਖ ਉਤੇ ਧਰਮ ਦਾ ਫੁੱਲ ਤੇ ਫਲ ਵਿਗਸਣ ਦਾ ਰੂਪਕ ਵਰਤਿਆ ਹੈ। ਗੁਰੂ ਨਾਨਕ ਦੇਵ ਨੇ ਵੀ ਬਸੰਤ ਰਾਗ ਵਿਚ ਇਹੋ ਭਾਵ ਪ੍ਰਗਟਾਇਆ ਸੀ।—*ਕਰਮ ਪੇਡੁ, ਸਾਖਾ ਹਰੀ, ਧਰਮੁ ਫੁਲੁ ਫਲੁ ਗਿਆਨੁ।*—(ਪੰਨਾ ੧੧੬੫)। "ਸ਼ੁਭ ਕਰਮਨ ਤੇ ਕਬਹੂੰ ਨ ਟਰਉਂ" ਦੀ ਭਾਵਨਾ ਸਿੱਖ ਦੀ ਅਰਦਾਸ ਹੈ। ਉਸ ਨੂੰ ਨਾ ਮੋਨੀ ਹੋ ਕੇ ਇਕਾਂਤਵਾਸ ਦੀ ਲੋੜ ਹੈ, ਨਾ ਉਦਾਸੀ ਹੋ ਕੇ ਘਰ-ਬਾਰ ਤਿਆਗਣ ਦੀ। ਉਸ ਨੂੰ ਐਸੇ ਤਪੱਸਵੀ ਹੋਣ ਦੀ ਵੀ ਲੋੜ ਨਹੀਂ ਜਿਸ ਦਾ ਮਨ ਦਸ ਦਿਸ਼ਾਵਾਂ ਵੱਲ ਭਟਕਦਾ ਰਹੇ। ਉਸ ਨੂੰ ਕਿਸੇ ਨਿਉਲੀ ਕਰਮ ਦੀ, ਨਾਚ ਨੱਚ ਕੇ ਸਿਰ ਛਾਈ ਪਾਉਣ ਦੀ, ਖਾਣਾ-ਪੀਣਾ ਤਜ ਕੇ ਦੇਹੀ ਨੂੰ ਦੁਖ ਦੇਣ ਦੀ, ਹੋਮ ਜਗ ਤੀਰਥ ਭ੍ਰਮਣ ਦੀ, ਰਿਧੀਆਂ ਸਿਧੀਆਂ, ਕਰਾਮਾਤਾਂ ਦੇ ਮਗਰ ਨੱਠਣ ਦੀ ਆਵੱਸ਼ਕਤਾ ਨਹੀਂ। ਉਸ ਨੂੰ ਕੇਵਲ ਨੀਅਤ ਰਾਸ ਕਰਨ ਦੀ ਅਤੇ ਸ਼ੁਭ ਅਮਲਾਂ ਦੀ ਲੋੜ ਹੈ। ਜਿਵੇਂ ਭਾਈ ਗੁਰਦਾਸ ਨੇ ਕਥਨ ਕੀਤਾ ਹੈ : ਮੱਕੇ ਦੇ ਕਾਜ਼ੀਆਂ ਨੇ ਗੁਰੂ ਨਾਨਕ ਨੂੰ ਪੁਛਿਆ ਹਿੰਦੂ ਵੱਡਾ ਕਿ ਮੁਸਲਮਾਨ, ਤਾਂ ਉੱਤਰ ਵਿਚ *ਬਾਬਾ ਆਖੇ ਹਾਜੀਆ, ਸੁਭਿ ਅਮਲਾਂ ਬਾਝਹੁ ਦੋਨੋ ਰੋਈ।*

## ਆਵਾਗਉਣ ਦਾ ਵਿਚਾਰ

ਪੁਨਰ ਜਨਮ, ਆਵਾਗਉਣ, ਅਵਤਾਰਵਾਦ ਦੇ ਸੰਕਲਪਾਂ ਵਿਚ ਇਕ ਸਾਂਝ ਇਹ ਵਿਸ਼ਵਾਸ ਹੈ ਕਿ ਰੂਹ ਜਾਂ ਆਤਮਾ, ਜੀਵ ਦੀ ਸਰੀਰਕ ਮੌਤ ਉਪਰੰਤ, ਕਿਸੇ ਦੂਸਰੇ ਜੀਵ ਦੇ ਸਰੀਰ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਅਵਤਾਰਵਾਦ ਨੂੰ ਦੈਵੀ ਅਤੇ ਮਾਨਵੀ ਦੋ ਰੂਪਾਂ ਵਿਚ ਪ੍ਰਗਟਾਇਆ ਗਿਆ ਹੈ। ਜੇਕਰ ਈਸ਼ਵਰ ਨੂੰ ਮਨੁੱਖੀ ਜਾਮੇ ਵਿਚ ਵਿਅਕਤ ਹੋਇਆ ਮੰਨ ਲਿਆ ਜਾਵੇ, ਤਾਂ ਇਹ ਦੈਵੀ ਅਵਤਾਰ ਹੈ। ਕਈ ਚਿੰਤਕਾਂ ਦਾ ਵਿਚਾਰ ਹੈ ਕਿ ਪਰਮਾਤਮਾ ਸਭ ਜੀਵਾਂ ਵਿਚ ਹਾਜ਼ਿਰ ਹੈ, ਸੋ ਉਸ ਦਾ ਅਵਤਾਰ ਸਦੀਵੀ ਹੈ; ਉਹ ਅਗੋਚਰ ਹੁੰਦਾ ਹੋਇਆ ਵੀ ਸਭ ਵਿਅਕਤੀਆਂ ਵਿਚ ਵਿਆਪਕ ਹੈ, ਉਹ ਸਭ ਜੀਵਾਂ ਦੇ ਦੁਖ-ਸੰਤਾਪ ਆਪ ਹੰਢਾਉਂਦਾ ਹੈ। ਮਾਨਵੀ ਅਵਤਾਰ ਤੋਂ ਭਾਵ ਹੈ ਕਿਸੇ ਜੀਵ ਦਾ ਉਚੇਰੇ ਮੰਡਲਾਂ ਤੋਂ ਧਰਤੀ ਦੇ ਕਿਸੇ ਜੀਵ ਦੇ ਰੂਪ ਵਿਚ ਪ੍ਰਗਟ ਹੋਣਾ। ਇਹ ਉਸ ਦਾ ਪੁਨਰ ਜਨਮ ਹੈ। ਜਦੋਂ ਜੀਵ-ਆਤਮਾ ਨੂੰ ਆਪਣੇ ਸੰਚਿਤ ਕਰਮਾਂ ਅਨੁਸਾਰ ਬਾਰ-ਬਾਰ ਸਰੀਰ ਧਾਰਨਾ ਪਵੇ, ਇਹ ਉਸ ਦਾ ਆਵਾਗਉਣ ਹੈ। ਉਸ ਲਈ ਕਰਮ-ਫਲ ਭੋਗਣਾ ਅਨਿਵਾਰੀ ਹੈ। ਵਰਤਮਾਨ ਜਨਮ ਵਿਚ ਅਤੇ ਭਵਿੱਖ ਵਿਚ ਕੀਤੇ ਜਾਣ ਵਾਲੇ ਕਰਮ ਉਸ ਦੇ ਆਗਾਮੀ ਕਰਮ ਹਨ, ਜੋ ਉਸ ਦੇ ਅਗਲੇਰੇ ਪੁਨਰ-ਜਨਮਾਂ ਨੂੰ ਨਿਰਧਾਰਿਤ ਕਰਨਗੇ। 'ਕਾਲ-ਚੱਕਰ' ਜਾਂ 'ਸੰਸਾਰ' ਦਾ ਇਹ ਸਿਧਾਂਤ ਹਿੰਦੂ ਤੇ ਬੋਧੀ

Sri Satguru Jagjit Singh Ji eLibrary NamdhariElibrary@gmail.com

ਧਰਮਾਂ ਵਿਚ ਪ੍ਰਵਾਨਿਤ ਰਿਹਾ ਹੈ, ਚਾਹੇ ਕਈ ਚਿੰਤਕਾਂ ਦੇ ਇਸ ਨਾਲ ਮਤ-ਭੇਦ ਵੀ ਹਨ। ਭਾਰਤ ਤੋਂ ਬਾਹਰ ਵੀ ਕਈ ਦੇਸ਼ਾਂ ਅਤੇ ਧਰਮ-ਪ੍ਰਣਾਲੀਆਂ ਵਿਚ ਪੁਨਰ-ਜਨਮ ਨੂੰ ਸਵੀਕ੍ਰਿਤੀ ਮਿਲੀ ਹੈ; ਵਿਸ਼ੇਸ਼ ਕਰਕੇ ਪ੍ਰਾਚੀਨ ਕਾਲ ਦੇ ਯੂਨਾਨੀ ਚਿੰਤਕਾਂ, ਪੈਥਾਗੋਰਸ ਤੇ ਪਲੈਟੋ ਨੇ ਆਵਾਗਉਣ ਦੀ ਹਮਾਇਤ ਕੀਤੀ ਹੈ। ਰਵਾਇਤੀ ਈਸਾਈ ਮਤ ਵਿਚ ਇਸ ਸਿਧਾਂਤ ਨੂੰ ਪਰਵਾਨਗੀ ਨਹੀਂ ਮਿਲੀ।

ਆਵਾਗਉਣ ਦੇ ਸਿਧਾਂਤ ਨੂੰ ਕਈ ਵਿਚਾਰਵਾਨਾਂ ਨੇ ਵਿਕਾਸਵਾਦ ਦੇ ਸਿਧਾਂਤ ਨਾਲ ਜੋੜਨ ਦੀ ਚੇਸ਼ਟਾ ਕੀਤੀ ਹੈ। ਡਾਰਵਿਨ ਦੀ ਥਿਊਰੀ ਅਨੁਸਾਰ ਨਿਚਲੇ ਜੀਵ-ਜੰਤੂਆਂ ਤੋਂ, ਕੁਦਰਤੀ ਨੇਮਾਂ ਮੁਤਾਬਿਕ, ਉਚੇਰੀ ਜਾਤੀਆਂ ਦਾ ਵਿਕਾਸ ਹੋਇਆ ਅਤੇ ਫਿਰ ਮਨੁੱਖ ਦਾ ਆਗਮਨ ਹੋਇਆ। ਗੁਰੂ ਅਰਜਨ ਦੇਵ ਰਚਿਤ ਸ਼ਬਦ—*ਕਈ ਜਨਮ ਭਏ ਕੀਟ ਪਤੰਗਾ। ਕਈ ਜਨਮ ਗਜ, ਮੀਨ, ਕੁਰੰਗਾ। ਕਈ ਜਨਮ ਪੰਖੀ, ਸਰਪ ਹੋਇਓ। ਕਈ ਜਨਮ ਹੈਵਰ, ਬ੍ਰਿਖ ਜੋਇਓ।*—(ਗਉੜੀ, ਪੰਨਾ-੧੭੬)—ਵਿਕਾਸਵਾਦੀ ਸਿਧਾਂਤ ਦੀ ਭਾਵਨਾ ਵਿਅਕਤ ਕਰਦਾ ਜਾਪਦਾ ਹੈ। ਇਸੇ ਭਾਵ ਦਾ ਸ਼ਬਦ ਕਬੀਰ-ਬਾਣੀ ਵਿਚ ਵੀ ਪ੍ਰਾਪਤ ਹੈ—*ਅਸਥਾਵਰ ਜੰਗਮ, ਕੀਟ ਪਤੰਗਾ। ਅਨਿਕ ਜਨਮ ਕੀਏ ਬਹੁ ਰੰਗਾ।*—(ਗਉੜੀ, ੩੨੫)। ਭਗਤ ਤ੍ਰਿਲੋਚਨ ਦਾ ਪਦਾ *ਅੰਤਿ ਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ। ਸਰਪ ਜੋਨਿ ਵਲਿ ਵਲਿ ਅਉਤਰੈ।*—(ਗੂਜਰੀ, ੫੨੬)—ਤੇ ਇਸ ਪਦੇ ਦੀਆਂ ਹੋਰ ਪੰਕਤੀਆਂ ਆਵਾਗਉਣ ਦੇ ਵਿਚਾਰ ਨੂੰ ਪੁਸ਼ਟ ਕਰਦੀਆਂ ਹਨ, ਚਾਹੇ ਭਗਤ ਜੀ ਦੀ ਸਿਖਿਆ ਇਹ ਹੈ ਕਿ ਨਾਰਾਇਣ ਦਾ ਸਿਮਰਨ ਜਨਮ-ਮਰਨ ਦੇ ਗੇੜ ਤੋਂ ਮੁਕਤੀ ਦੁਆਉਂਦਾ ਹੈ। ਆਵਾਗਉਣ ਤੋਂ ਛੁਟਕਾਰੇ ਨੂੰ ਭਾਰਤੀ ਪਰੰਪਰਾ ਨੇ ਮਨੁੱਖ ਦਾ ਉੱਚਤਮ ਉਦੇਸ਼ ਮੰਨਿਆ ਹੈ; ਗੁਰੂ ਸਾਹਿਬਾਨ ਨੇ ਮੁਕਤੀ, ਮੋਖ-ਦੁਆਰ, ਭਵਜਲ ਤੋਂ ਪਾਰ-ਉਤਾਰੇ ਦੀ ਸ਼ਬਦਾਵਲੀ ਵਰਤ ਕੇ ਇਸ ਪਰੰਪਰਾ ਦੀ ਨਿਰੰਤਰਤਾ ਕਾਇਮ ਰੱਖੀ ਹੈ।

ਇਹ ਠੀਕ ਹੈ ਕਿ ਕਰਮ ਤੇ ਆਵਾਗਉਣ ਸੰਬੰਧੀ ਕਈ ਧਾਰਨਾਵਾਂ ਦੀ ਹਿੰਦੂ, ਬੋਧੀ ਤੇ ਸਿੱਖ ਵਿਚਾਰਧਾਰਾਵਾਂ ਵਿਚ ਸਾਂਝ ਹੈ। ਪਰ ਗੁਰਬਾਣੀ ਦਾ ਜ਼ੋਰ ਕਰਮਵਾਦ ਉਤੇ ਏਨਾ ਨਹੀਂ, ਜਿੰਨਾ ਦੈਵੀ ਹੁਕਮ ਅਤੇ ਭਾਣੇ ਉਤੇ ਹੈ। ਗੁਰੂ ਨਾਨਕ ਦੇਵ ਨੇ *ਜੰਮਣੁ ਮਰਣਾ ਹੁਕਮ ਹੈ, ਭਾਣੈ ਆਵੈ ਜਾਹਿ*—(ਵਾਰ ਆਸਾ, ੪੭੨)—ਉਚਾਰ ਕੇ ਆਪਣੀ ਧਾਰਨਾ ਸਪੱਸ਼ਟ ਕਰ ਦਿੱਤੀ ਹੈ। ਕਬੀਰ ਜੀ ਨੇ ਵੀ ਇਸੇ ਭਾਵ ਨੂੰ ਪ੍ਰਗਟਾਂਦਿਆਂ ਕਿਹਾ ਹੈ—*ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ।*—(ਮਾਰੂ, ੧੧੦੩)। ਜੀਵ ਨੂੰ ਸੰਸਾਰ ਵਿਚ ਘੱਲਣ ਵਾਲਾ ਵੀ ਕਰਤਾ ਪੁਰਖ ਹੈ, ਵਾਪਸ ਸੱਦਣ ਵਾਲਾ ਵੀ ਉਹੀ ਹੈ। ਜਿਨ੍ਹਾਂ ਨੂੰ ਪਰੰਪਰਾ ਨੇ 'ਅਵਤਾਰ' ਰੂਪ ਵਿਚ ਸਵੀਕਾਰ ਕੀਤਾ ਹੈ, ਗੁਰਬਾਣੀ ਅਨੁਸਾਰ ਉਹ ਵੀ ਹੁਕਮ ਦੇ ਬੱਧੇ ਸਨ—*ਹੁਕਮਿ ਉਪਾਏ ਦਸ ਅਉਤਾਰਾ। ਦੇਵ ਦਾਨਵ ਅਗਣਤ ਅਪਾਰਾ।*—(ਮਾਰੂ ੧, ਪੰਨਾ ੧੦੩੭)। ਇਸੇ ਤਰ੍ਹਾਂ—*ਕੋਟਿ ਬਿਸਨ ਕੀਨੇ ਅਵਤਾਰ। ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ।* (ਭੈਰਉ ੫, ਪੰਨਾ ੧੧੫੬)। ਮਨੁੱਖ ਨੂੰ ਗੁਰੂ ਸਾਹਿਬਾਨ ਨੇ 'ਬੰਧਨ' ਵਿਚ ਦਰਸਾਇਆ ਹੈ। ਇਹ ਬੰਧਨ ਉਸ ਦੇ ਅਗਿਆਨ ਅਤੇ ਹਉਮੈਂ ਦਾ ਬੰਧਨ ਹੈ। ਜੀਵ ਬਹੁਤ ਜਨਮਾਂ ਵਿਚ ਭ੍ਰਮਦਾ ਆਇਆ

Sri Satguru Jagjit Singh Ji eLibrary NamdhariElibrary@gmail.com

ਹੈ। ਗੁਰੂ ਅੰਗਦ ਦੇਵ ਅਨੁਸਾਰ—*ਹਉਮੈਂ ਏਈ ਬੰਧਨਾਂ, ਫਿਰਿ ਫਿਰਿ ਜੋਨੀ ਪਾਹਿ।*—(ਵਾਰ ਆਸਾ, ੪੬੬)। ਗੁਰੂ ਅਮਰਦਾਸ ਨੇ ਮਾਇਆ ਆਦਿਕ ਦੇ ਦੁਨਿਆਵੀ ਬੰਧਨਾਂ ਨੂੰ ਇਨ੍ਹਾਂ ਪੰਕਤੀਆਂ ਵਿਚ ਪ੍ਰਸਤੁਤ ਕੀਤਾ ਹੈ :

*ਕਰਮ ਧਰਮ ਸਭਿ ਬੰਧਨਾ, ਪਾਪ ਪੁੰਨ ਸਨਬੰਧੁ।*
*ਮਮਤਾ ਮੋਹੁ ਸੁ ਬੰਧਨਾ, ਪੁਤ੍ਰ ਕਲਤ੍ਰ ਸੁ ਬੰਧੁ।*
*ਜਹ ਦੇਖਾ ਤਹ ਜੇਵਰੀ, ਮਾਇਆ ਕਾ ਸਨਬੰਧੁ।*

—(ਵਾਰ ਬਿਹਾਗੜਾ, ਪੰਨਾ ੫੫੧)

## ਪ੍ਰਲੋਕ, ਦਰਗਾਹ, ਦਰਬਾਰ

ਸਿੱਖ ਚਿੰਤਨ ਵਿਚ ਜੀਵ ਨੂੰ ਸੰਸਾਰਕ ਕਾਰ-ਵਿਹਾਰ ਕਰਦਿਆਂ ਪਰਮਾਰਥ ਨੂੰ ਧਿਆਨ ਵਿਚ ਰਖਣ ਉਤੇ ਵਿਸ਼ੇਸ਼ ਬਲ ਹੈ। ਵਿਅਕਤੀ ਐਸੇ ਕਰਮ ਨਾ ਕਰੇ ਜੋ ਉਸ ਨੂੰ ਸਾਈਂ ਦੇ ਦਰਬਾਰ ਵਿਚ ਸ਼ਰਮਿੰਦਾ ਕਰਨ। ਲੋਕ ਤੇ ਪ੍ਰਲੋਕ, ਹਲਤ ਤੇ ਪਲਤ ਦੇ ਸੰਕਲਪ ਗੁਰਬਾਣੀ ਵਿਚ ਇਸ ਭਾਵ ਨਾਲ ਵਰਤੇ ਗਏ ਹਨ ਕਿ ਮਨੁੱਖ ਆਪਣੇ ਦੁਨਿਆਵੀ ਜੀਵਨ ਵਿਚ ਲਿਵਲੀਨਤਾ ਤੇ ਕਰਮਸ਼ੀਲਤਾ ਨੂੰ ਭਵਿੱਖ ਦੀ ਉਚੇਰੀ ਅਵੱਸਥਾ ਦਾ ਆਧਾਰ ਬਣਾਵੇ। ਉਸ ਨੂੰ ਹਲਤ ਤੇ ਪਲਤ ਦੋਹਾਂ ਵਿਚ ਉਜਲਾ ਮੂੰਹ ਕਾਇਮ ਰਖਣ ਦੀ ਨਿਰੰਤਰ ਪ੍ਰੇਰਨਾ ਹੈ। ਸ਼ੇਖ ਫਰੀਦ ਦੇ ਸ਼ਬਦਾਂ ਵਿਚ—*ਅਮਲ ਜਿ ਕੀਤਿਆਂ ਦੁਨੀ ਵਿਚਿ, ਸੇ ਦਰਗਾਹ ਓਗਾਹਾ।* ਨਿਰਮਲ ਕਰਮ ਸਦਾਚਾਰਕ ਕਰਮ ਹਨ, ਸੇਵਾ ਤੇ ਉਪਕਾਰ ਦੇ ਕਰਮ ਹਨ। ਗੁਰੂ ਨਾਨਕ ਅਨੁਸਾਰ—*ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣੁ ਪਾਈਐ।*—(ਸਿਰੀਰਾਗ, ਪੰਨਾ ੨੬)। ਅੱਗਾ ਸੁਆਰਨ ਦਾ ਮੁਹਾਵਰਾ ਭਵਿੱਖ ਦੇ ਦਿਨਾਂ ਵਿਚ ਉਚੇਰਾ ਜੀਵਨ ਜਿਉਣ ਉਤੇ ਵੀ ਓਨਾ ਹੀ ਢੁਕਦਾ ਹੈ, ਜਿੰਨਾ ਅਗਲੇਰੇ ਜਨਮਾਂ ਉਤੇ। 'ਅੱਗੇ' ਨਾ ਜਾਤ ਪੁੱਛੀ ਜਾਣੀ ਹੈ, ਨਾ ਕੋਈ ਜ਼ੋਰ ਚੱਲਣਾ ਹੈ; ਸੱਚੇ ਦਰਬਾਰ ਵਿਚ ਕਰਮਾਂ ਦੀ ਵਿਚਾਰ ਹੋਣੀ ਹੈ, ਕੱਚੇ ਪੱਕੇ ਦਾ ਨਿਖੇੜ ਹੋਣਾ ਹੈ ਅਤੇ ਅੰਤਿਮ ਨਿਰਣਾ ਨਦਰਿ-ਕਰਮ (ਕਿਰਪਾ ਦ੍ਰਿਸ਼ਟੀ) ਦੁਆਰਾ ਕੀਤਾ ਜਾਣਾ ਹੈ। ਕਰਮਵਾਦ ਦੀ ਕੱਟੜਤਾ ਨੂੰ ਦੈਵੀ ਮਿਹਰ ਵਧੇਰੇ ਸ਼ਕਤੀਸ਼ਾਲੀ ਨਿਯਮ ਦੇ ਰੂਪ ਵਿਚ ਕਾਟ ਕਰਦੀ ਹੈ। ਕਰਮ-ਫਲ ਦਾ ਪਰੰਪਰਾਈ ਸਿਧਾਂਤ ਤਾਰਕਿਕ ਤੇ ਅਨਿਵਾਰੀ ਜਾਪਦਾ ਹੈ, ਪਰ ਗੁਰਬਾਣੀ ਦੇ ਫ਼ਲਸਫ਼ੇ ਅਨੁਸਾਰ ਮਿਹਰਵਾਨ ਪ੍ਰਭੂ ਡੁਬਦੇ ਪੱਥਰ ਤਾਰਦਾ ਹੈ, ਪਤਿਤ ਪਾਵਨ ਹੈ। *ਕਿਆ ਹੰਸੁ, ਕਿਆ ਬਗੁਲਾ, ਜਾ ਕਉ ਨਦਰਿ ਧਰੇ। ਜੇ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇ।*—(ਮ. ੧, ਸਲੋਕ ਫਰੀਦ, ਪੰਨਾ ੧੩੮੪)।

ਧਰਮਰਾਜ, ਦਰਗਾਹ, ਦਰਬਾਰ ਦੇ ਪ੍ਰਤੀਕਾਂ ਤੋਂ ਸ਼ਾਬਦਿਕ ਭਾਵ ਲੈਣਾ, ਕਿ ਇਹ ਕਿਸੇ ਵਿਸ਼ੇਸ਼ ਸਥਾਨ ਜਾਂ ਲੇਖਾਕਾਰ ਦੇ ਸੰਕੇਤ ਹਨ, ਸਿੱਖ ਚਿੰਤਨ ਦੀ ਸਮੁੱਚੀ ਭਾਵਨਾ ਦੇ ਅਨੁਕੂਲ ਨਹੀਂ ਹੋਵੇਗਾ। ਪ੍ਰਚਲਿਤ ਸ਼ਬਦਾਵਲੀ ਅਤੇ ਲੋਕ-ਮਨਾਂ ਵਿਚ ਵੱਸੇ ਹੋਏ ਸੰਕਲਪਾਂ ਨੂੰ ਧਿਆਨ ਵਿਚ ਰਖਦਿਆਂ, ਸੰਤ-ਕਵੀਆਂ ਤੇ ਗੁਰੂ ਸਾਹਿਬਾਨ ਨੇ ਆਪਣੀ ਰਚਨਾ ਵਿਚ ਇਸ ਕਿਸਮ ਦੇ ਪ੍ਰਤੀਕਾਂ ਰਾਹੀਂ ਦ੍ਰਿੜ੍ਹ ਕਰਾਇਆ ਹੈ ਕਿ ਆਤਮਿਕ-ਨੈਤਿਕ ਉੱਤਮਤਾ ਮਨੁੱਖ ਨੂੰ ਆਦਰਸ਼ਕ ਜੀਵਨ ਦੀ ਸੇਧ ਵਿਚ ਤੋਰਦੀ ਹੈ। ਮੌਤ ਉਪਰੰਤ ਮਿਲਣ ਵਾਲੀ ਮੁਕਤੀ ਨੂੰ

Sri Satguru Jagjit Singh Ji eLibrary NamdhariElibrary@gmail.com

ਗੁਰਬਾਣੀ ਵਿਚ ਉਹ ਮਹੱਤਵ ਪ੍ਰਾਪਤ ਨਹੀਂ, ਜੋ ਪਰੰਪਰਾਗਤ ਮੁਕਤੀ ਸਿਧਾਂਤ ਨੂੰ ਹਾਸਿਲ ਸੀ। ਗੁਰਬਾਣੀ ਦਾ ਅਧਿਕਤਰ ਬਲ ਜੀਵਨ-ਮੁਕਤੀ ਉਤੇ ਹੈ। ਮਾਨਵੀ ਜੀਵਨ ਵਿਚ ਹਉਮੈਂ-ਭਾਵ ਤੋਂ ਮੁਕਤ ਹੋਣਾ ਹੀ ਅਸਲ ਮੁਕਤੀ ਹੈ। ਜੀਵਨ-ਮੁਕਤੀ ਪ੍ਰਭੂ-ਪ੍ਰੇਮ ਤੇ ਮਾਨਸ-ਪ੍ਰੇਮ ਵਿਚੋਂ ਆਉਂਦੀ ਹੈ; ਇਸ ਦੇ ਟਾਕਰੇ ਉਤੇ ਨਾ ਰਾਜ-ਪਾਟ, ਨਾ ਵਿਦੇਹ-ਮੁਕਤੀ ਕੀਮਤੀ ਹਨ। ਜੋ ਵਿਅਕਤੀ ਉਸਤਤਿ ਨਿੰਦਿਆ ਤੋਂ ਉਪਰ ਉੱਠ ਗਿਆ ਹੈ, ਜਿਸ ਵਾਸਤੇ ਕੰਚਨ ਤੇ ਲੋਹ ਇਕ-ਸਮਾਨ ਹਨ, *ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ।*—(ਸਲੋਕ ਮ. ੯, ਪੰਨਾ ੧੪੨੬)। ਜਿਨ੍ਹਾਂ ਨੇ ਗੁਰੂ ਦੇ ਸ਼ਬਦ ਵਿਚ ਚਿਤ ਨਹੀਂ ਲਾਇਆ, ਲਿਵ ਨਹੀਂ ਜੋੜੀ, ਵੀਚਾਰ ਨਹੀਂ ਕੀਤੀ।—*ਓਇ ਮਾਣਸ ਜੂਨਿ ਨ ਆਖੀਅਨਿ, ਪਸੂ ਢੋਰ ਗਵਾਰ।*—(ਸਲੋਕ ਮ. ੩, ਪੰਨਾ ੧੪੧੮)।

## ਕਰਮ ਦੀ ਸੁਤੰਤਰਤਾ

ਗੁਰਬਾਣੀ ਦਾ ਫ਼ਲਸਫ਼ਾ ਕੇਵਲ-ਮਾਤਰ ਪੂਰਬਲੇ ਕਰਮਾਂ ਦੀ ਕੈਦ ਦਾ ਫ਼ਲਸਫ਼ਾ ਨਹੀਂ। ਇਹ ਮਨੁੱਖੀ ਕਰਮ ਦੀ ਸੁਤੰਤਰਤਾ ਦਾ, ਮਨਮੁਖਤਾ ਦੀ ਪੱਧਰ ਤੋਂ ਗੁਰਮੁਖਤਾ ਦੀ ਸੇਧ ਵਿਚ ਵਿਚਰਨ ਦਾ ਫ਼ਲਸਫ਼ਾ ਹੈ। ਜੇਕਰ ਮਨੁੱਖ ਕਰਮਾਂ ਦੀ ਜਕੜ ਤੋਂ ਸੁਤੰਤਰ ਨਾ ਹੋ ਸਕਦਾ, ਪ੍ਰਭੂ ਦੀ ਮਿਹਰ ਦਾ ਪਾਤਰ ਨਾ ਬਣ ਸਕਦਾ, ਤਾਂ ਗੁਰੂ ਦੀ ਸਿਖਿਆ ਦਾ ਕੋਈ ਅਰਥ ਨਾ ਰਹਿ ਜਾਂਦਾ। ਉਸ ਨੂੰ ਚੰਗੇਰੇ ਕਰਮ ਕਰਨ ਦੀ ਸੁਤੰਤਰਤਾ ਹੈ, ਆਪਣਾ ਭਵਿੱਖ ਸੁਆਰਨ ਦੀ ਆਜ਼ਾਦੀ ਹੈ, ਮਹਾਂ-ਪੁਰਖਾਂ ਦੇ ਬਚਨਾਂ ਤੋਂ ਪ੍ਰੇਰਨਾ ਲੈ ਕੇ ਸਿਮਰਨ-ਸੇਵਾ-ਸੰਗਤ ਦੇ ਬਲ-ਬੂਤੇ ਵਿਸਮਾਦੀ ਮੰਡਲਾਂ ਦੇ ਹੁਲਾਰੇ ਲੈਣ ਦੀ ਖੁਲ੍ਹ ਹੈ। ਉਸ ਨੂੰ ਉੱਦਮ ਕਰੇਂਦਿਆਂ ਜਿਉਣ, ਘਾਲ-ਕਮਾਈ ਤੇ ਦਸਾਂ ਨਹੁੰਆਂ ਦੀ ਕਿਰਤ ਕਰਨ ਤੇ ਵੰਡ ਕੇ ਛਕਣ ਦੀ ਪ੍ਰੇਰਨਾ ਹੈ। ਉਸ ਨੂੰ ਮਨੁੱਖੀ ਜੀਵਨ ਦੀ ਦਾਤ ਮਿਲੀ ਹੈ, ਜੋ 'ਗੋਬਿੰਦ ਮਿਲਣ' ਦਾ ਅਵਸਰ ਹੈ। ਜਿਸ ਦੇਹੀ ਨੂੰ ਦੇਵਤੇ ਸਿਮਰਦੇ ਹਨ, ਉਸ ਲਈ—*ਗੁਰ ਸੇਵਾ ਤੇ ਭਗਤਿ ਕਮਾਈ। ਤਬ ਇਹ ਮਾਨਸ ਦੇਹੀ ਪਾਈ।*—(ਭੈਰਉ, ਕਬੀਰ ੧੧੫੯)। ਹੋਰ ਸਾਰੀਆਂ ਜੂਨਾਂ ਮਨੁੱਖ ਦੀਆਂ ਪਨਿਹਾਰੀਆਂ ਹਨ, ਇਸ ਧਰਤੀ ਉਤੇ ਉਸ ਦੀ ਸਿਰਦਾਰੀ ਹੈ। ਉਸ ਨੂੰ ਦੁਰਲੱਭ ਮਾਨਸ ਜਨਮ ਪ੍ਰਾਪਤ ਹੋਇਆ ਹੈ, ਜਿਸ ਨੂੰ ਉਸ ਨੇ ਸਫਲ ਕਰਨਾ ਹੈ। ਉਸ ਨੇ ਗੁਰਮੁਖ ਦੀ ਪਦਵੀ ਨੂੰ ਪੁੱਜਣਾ ਹੈ—*ਗੁਰਮੁਖਿ ਹੋਇ ਸੁ ਹੁਕਮੁ ਪਛਾਣੈ, ਮਾਨੈ ਹੁਕਮੁ ਸਮਾਇਦਾ।*—(ਮਾਰੂ ੧, ੧੦੩੬)—ਅਜਿਹਾ ਗੁਰਮੁਖ ਜੋ 'ਸਾਚੀ ਕਾਰ' ਕਮਾਉਂਦਾ ਹੈ, ਸੱਚੀ ਦਰਗਾਹ ਵਿਚ ਮਾਨ ਪਾਉਂਦਾ ਹੈ।

ਗੁਰਬਾਣੀ ਨੇ ਪਰਮ-ਪੁਰਖ ਨੂੰ "ਇੱਛਾ ਪੂਰਕ ਸਰਬ ਸੁਖ ਦਾਤਾ" ਪਰਵਾਨ ਕੀਤਾ ਹੈ। ਸਿੱਖ ਦੀ ਅਰਦਾਸ ਵਿਚ ਇਕ ਪਾਸੇ ਕਾਮਨਾਵਾਂ ਦੀ ਪੂਰਤੀ ਲਈ ਅਰਜ਼ੋਈ ਹੈ, ਦੂਜੇ ਪਾਸੇ ਜਗਤ ਜਲੰਦਾ ਦੇ ਉਧਾਰ ਲਈ ਬੇਨਤੀ ਹੈ। ਜਿਥੋਂ ਤਕ ਨਿਜੀ ਕਾਮਨਾਵਾਂ ਦਾ ਸੰਬੰਧ ਹੈ, ਸਿੱਖ ਦਾ ਵਿਸ਼ਵਾਸ ਹੈ—*ਜੋ ਮਾਗਹਿ ਠਾਕੁਰ ਆਪੁਨੇ ਤੇ, ਸੋਈ ਸੋਈ ਦੇਵੈ।*—(ਧਨਾਸਰੀ ੫, ੬੮੧)। ਪਰ, ਨਾਲ ਹੀ ਉਸ ਨੂੰ ਭਾਣੇ ਵਿਚ ਪ੍ਰਸੰਨ ਰਹਿਣ ਦੀ, ਕਾਮਨਾ-ਰਹਿਤ ਉਪਕਾਰ ਕਰਮ ਦੀ ਸੇਧ ਵੀ ਮਿਲੀ ਹੈ। ਭਗਵਦ ਗੀਤਾ ਦਾ ਕਰਮ-ਯੋਗ ਜਿਸ ਨਿਸ਼ਕਾਮ ਕਰਮ ਦੀ

Sri Satguru Jagjit Singh Ji eLibrary NamdhariElibrary@gmail.com

ਸਿਫ਼ਾਰਿਸ਼ ਕਰਦਾ ਹੈ, ਉਸੇ ਪੱਧਰ ਦਾ, ਫਲ ਦੀ ਇੱਛਾ ਤੋਂ ਮੁਕਤ (ਨਿਸ਼ਕਾਮ) ਕਰਮ, ਬ੍ਰਹਮ-ਗਿਆਨੀ ਦਾ ਕਰਮ ਹੈ, ਜਿਸ ਲਈ ਉਹ 'ਪਰਉਪਕਾਰ ਉਮਾਹਾ' ਹੈ। ਗੁਰਬਾਣੀ ਦਾ ਕਰਮ-ਮਾਰਗ ਨਿਸ਼ਕਾਮ ਕਰਮ ਤੇ ਸੇਵਾ ਦਾ ਮਾਰਗ ਹੈ, ਜੋ ਪ੍ਰਭੂ-ਭਗਤੀ ਤੇ ਗਿਆਨਵਾਨਤਾ ਦੇ ਪੱਲੇ ਨਾਲ ਪੱਲਾ ਜੋੜ ਕੇ ਚਲਦਾ ਹੈ। ਇਸ ਮਾਰਗ ਵਿਚ ਗਿਆਨ, ਭਗਤੀ ਤੇ ਕਰਮ ਦਾ ਸੁਜੋੜ ਹੈ, ਜਿਸ ਨੂੰ ਸਮੁੱਚੇ ਰੂਪ ਵਿਚ 'ਨਾਮ ਮਾਰਗ' ਦੀ ਉਪਾਧੀ ਦਿੱਤੀ ਗਈ ਹੈ ਅਤੇ ਜੋ ਸਿੱਖੀ ਜੀਵਨ ਦਾ ਬੇਜੋੜ ਆਧਾਰ ਹੈ।

Sri Satguru Jagjit Singh Ji eLibrary NamdhariElibrary@gmail.com

ਅਧਿਆਇ 3

# ਰਹੱਸਵਾਦ : ਸਿੱਖ ਦ੍ਰਿਸ਼ਟੀਕੋਣ

ਸੰਸਾਰ ਦੇ ਵਿਭਿੰਨ ਧਰਮਾਂ ਦੇ ਸੰਚਾਲਕਾਂ ਨੇ ਰਹੱਸਮਈ ਅਨੁਭਵ ਤੋਂ ਮਿਲੀ ਪ੍ਰੇਰਨਾ ਦੇ ਆਧਾਰ ਉਤੇ ਆਪਣੇ ਆਪਣੇ ਮਤ ਦਾ ਪੰਧ ਉਲੀਕਿਆ। ਕਵੀਆਂ, ਦਾਰਸ਼ਨਿਕਾਂ ਤੇ ਵਿਗਿਆਨੀਆਂ ਨੇ ਵੀ ਰਹੱਸਮਈ ਪ੍ਰੇਰਨਾ ਨੂੰ ਆਪਣੇ ਕਾਰਜਾਂ ਦਾ ਸੋਮਾ ਪਰਵਾਨਿਆ, ਚਾਹੇ ਇਨ੍ਹਾਂ ਸਾਰਿਆਂ ਨੇ ਸਪੱਸ਼ਟ ਰੂਪ ਵਿਚ ਇਸ ਦਾ ਉਲੇਖ ਨਹੀਂ ਕੀਤਾ। ਜਿਨ੍ਹਾਂ ਚਿੰਤਕਾਂ ਨੇ ਰਹੱਸਵਾਦ ਦਾ ਵਿਸ਼ਲੇਸ਼ਣ ਕੀਤਾ ਹੈ, ਜਾਂ ਇਸ ਨੂੰ ਆਲੋਚਨਾਮਈ ਦ੍ਰਿਸ਼ਟੀ ਤੋਂ ਪਰਖਿਆ ਹੈ, ਉਨ੍ਹਾਂ ਨੇ 'ਰਹੱਸਵਾਦ' ਦੀਆਂ ਵਿਭਿੰਨ ਪਰਿਭਾਸ਼ਾਵਾਂ ਦਿੱਤੀਆਂ ਹਨ ਅਤੇ ਵੰਨ-ਸੁਵੰਨੇ ਸਿਧਾਂਤਾਂ ਦਾ ਨਿਰਮਾਣ ਕੀਤਾ ਹੈ। ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀ ਗੁਰੂ ਸਾਹਿਬਾਨ ਨੇ ਕੇਵਲ ਬਾਣੀ-ਰਚਨਾ ਰਾਹੀਂ ਸੰਕੇਤ ਕੀਤੇ ਹਨ ਕਿ ਉਨ੍ਹਾਂ ਨੇ ਦੈਵੀ ਆਵੇਸ਼ ਨੂੰ ਲੌਕਿਕ ਭਾਸ਼ਾ ਦੇ ਮਾਧਿਅਮ ਦੁਆਰਾ ਵਿਅਕਤ ਕੀਤਾ ਹੈ। ਗੁਰਬਾਣੀ ਵਿਚ ਕਿਸੇ ਸਿਧਾਂਤਕ ਬਹਿਸ ਜਾਂ ਪਰਿਭਾਸ਼ਾ ਦੇ ਕਥਨ ਦੀ ਰੁਚੀ ਪਰਗਟ ਨਹੀਂ ਹੁੰਦੀ। ਉਨ੍ਹਾਂ ਦੇ ਆਵੇਸ਼ ਨੂੰ ਰਹੱਸਮਈ ਪ੍ਰੇਰਨਾ ਦੀ ਸ਼ਬਦਾਵਲੀ ਦੇ ਅੰਤਰਗਤ ਰੱਖ ਕੇ, ਸਿੱਖ-ਮਤ ਦੇ ਰਹੱਸਵਾਦ ਸੰਬੰਧੀ ਸਿੱਟੇ ਪ੍ਰਾਪਤ ਕੀਤੇ ਜਾ ਸਕਦੇ ਹਨ।

(1) ਗੁਰਬਾਣੀ ਦਾ ਸਰਬੋਤਮ ਰਹੱਸ 'ਸੱਚਖੰਡ' ਦਾ ਰਹੱਸ ਹੈ। ਸੱਚਖੰਡ ਵਿਚ ਨਿਰੰਕਾਰ ਦਾ ਨਿਵਾਸ ਹੈ, ਜਿਸ ਦੀ ਕਰਤਾਰੀ ਸ਼ਕਤੀ ਬ੍ਰਹਿਮੰਡ ਦੀ ਰਚਨਾ ਕਰਦੀ ਜਾ ਰਹੀ ਹੈ ਅਤੇ ਆਪਣੀ ਰਚਨਾ ਨੂੰ ਉਹ ਮਿਹਰਭਾਵੀ ਦ੍ਰਿਸ਼ਟੀ ਨਾਲ ਨਿਹਾਰ ਕੇ ਗਦ-ਗਦ ਹੋ ਰਿਹਾ ਹੈ। ਇਕ ਪਾਸੇ ਉਸ ਨੂੰ 'ਨਿਰੰਕਾਰ' ਦੀ ਸ਼ਬਦਾਵਲੀ ਦਿੱਤੀ ਹੈ ਜਿਸ ਤੋਂ ਭਾਵ ਹੈ ਨਿਰ-ਆਕਾਰ, ਨਿਰਗੁਣ ਬ੍ਰਹਮ; ਦੂਜੇ ਪਾਸੇ ਉਸ ਨੂੰ ਸਾਗੁਣ (ਸਰਗੁਣ) ਪੱਖ ਵਿਚ ਵਿਅਕਤ ਕਰਦਿਆਂ ਉਸ ਦੇ ਮਿਹਰਵਾਨ ਸਰੂਪ ਦਾ ਵਰਣਨ ਕੀਤਾ ਹੈ। ਗੁਰੂ ਨਾਨਕ ਦੇਵ ਦਾ ਨਿਰੰਕਾਰ ਅਰੂਪ, ਅਗੋਚਰ ਤੇ ਅਪਰੰਪਰ ਹੈ, ਫਿਰ ਵੀ ਉਹ ਬ੍ਰਹਿਮੰਡ ਦੇ ਖੰਡਾਂ ਮੰਡਲਾਂ ਵਿਚ ਵਿਆਪਕ ਹੈ। ਅਗੋਚਰ ਤੇ ਵਿਆਪਕ ਦਾ ਇਹ ਸੁਮੇਲ ਅਜਿਹਾ ਰਹੱਸ ਹੈ, ਜਿਸ ਨੂੰ ਬੌਧਿਕ ਜਤਨਾਂ ਨਾਲ ਸੁਲਝਾਇਆ ਤੇ ਬਿਆਨਿਆ ਨਹੀਂ ਜਾ ਸਕਦਾ। ਗੁਰੂ ਸਾਹਿਬ ਨੇ ਆਪ ਹੀ ਕਹਿ ਦਿੱਤਾ ਹੈ—*ਨਾਨਕ ਕਥਨਾ ਕਰੜਾ ਸਾਰੁ।*

(2) ਅਗੋਚਰ ਤੇ ਵਿਆਪਕ ਦੇ ਰਹੱਸ ਨੂੰ ਗੁਰੂ ਨਾਨਕ ਦੇਵ ਨੇ 'ਗੁਪਤ' ਤੇ 'ਪਰਗਟ' ਦੀ ਸ਼ਬਦਾਵਲੀ ਦੇ ਕੇ, ਰਹੱਸਵਾਦੀ ਚਿੰਤਨ ਨੂੰ ਨਵੀਂ ਦਿਸ਼ਾ ਦਿੱਤੀ ਹੈ। ਬ੍ਰਹਮ ਦੀ ਪਰਾ-ਪੂਰਬਲੀ, ਅਫੁਰ ਅਵੱਸਥਾ ਨੂੰ ਮਨੁੱਖੀ ਸੂਝ-ਬੂਝ ਦੀ ਪਕੜ ਵਿਚ ਲਿਆਉਣਾ ਸੰਭਵ

Sri Satguru Jagjit Singh Ji eLibrary NamdhariElibrary@gmail.com

ਨਹੀਂ ਜਾਪਦਾ। ਅਫੁਰ ਤੋਂ ਉਹ ਸਫੁਰ ਵਿਚ ਪਲਟ ਜਾਂਦਾ ਹੈ ਤੇ ਉਸ ਦੀ ਗੁਪਤ ਕਰਤਾਰੀ ਸ਼ਕਤੀ ਰਚਨਾਕਾਰੀ ਦਾ ਕਾਰਜ ਕਰਦੀ ਹੈ, ਜਿਸ ਬਾਰੇ ਗੁਰੂ ਸਾਹਿਬ ਨੇ "ਗੁਪਤਹੁ ਪਰਗਟੀ ਆਇਦਾ" ਦਾ ਸੰਕੇਤ ਦਿੱਤਾ ਹੈ। ਬ੍ਰਹਮ ਦੀ ਅਫੁਰ ਅਵੱਸਥਾ ਨੂੰ 'ਸੁੰਨ' ਵੀ ਕਿਹਾ ਹੈ, ਤਾੜੀ ਤੇ ਸੁੰਨ-ਸਮਾਧੀ, ਗੁਬਾਰ ਤੇ ਧੁੰਧੂਕਾਰ ਦੀ ਦਸ਼ਾ ਵੀ ਦਰਸਾਇਆ ਹੈ, ਪਰ ਨਾਲ ਹੀ ਆਤਮ 'ਤੱਤ' ਵਿਚੋਂ ਜਗਤ ਦੀ ਹੋਂਦ ਨੂੰ ਵਿਕਸਿਤ ਹੁੰਦਾ ਚਿਤ੍ਰਿਆ ਹੈ। ਗੁਰੂ ਸਾਹਿਬ ਦੀ ਇਹ ਮਰਮ-ਭਰੀ ਨੀਝ ਰਹੱਸਵਾਦੀ ਸਿਧਾਂਤ ਸੰਬੰਧੀ ਅਜਿਹੇ ਦਾਰਸ਼ਨਿਕ ਪ੍ਰਸ਼ਨਾਂ ਨੂੰ ਜਨਮ ਦੇਂਦੀ ਹੈ, ਜਿਨ੍ਹਾਂ ਦੇ ਉੱਤਰ ਲੱਭਣ ਦੇ ਜਤਨਾਂ ਵਿਚ ਬੁੱਧੀ ਆਪਣੇ ਖੰਭ ਸਾੜ ਚੁੱਕੀ ਹੈ। ਗੁਰਬਾਣੀ ਦੀ ਪਰਮ ਸੱਤਾ ਬ੍ਰਹਮ ਵੀ ਹੈ, ਈਸ਼ਵਰ ਵੀ ਹੈ; ਉਸ ਨੂੰ 'ਪਾਰਬ੍ਰਹਮ ਪ੍ਰਭੂ' ਦਾ ਸੰਕੇਤ ਦੇ ਕੇ ਗੁਰਬਾਣੀ ਨੇ ਓਅੰਕਾਰ ਦੀ ਇਕੋ-ਇਕ ਹਸਤੀ ਦੇ ਵਿਚਾਰ ਨੂੰ ਪੁਸ਼ਟ ਕੀਤਾ ਹੈ।

(3) ਬ੍ਰਹਮ ਤੱਤ-ਸਰੂਪ ਹੈ, ਜਦ ਕਿ ਬ੍ਰਹਿਮੰਡ ਪੁਲਾੜ-ਕਾਲ ਵਿਚ ਸਥਿਤ ਅਜਿਹੀ ਹੋਂਦ ਹੈ ਜਿਸ ਵਿਚ, ਗੁਰਬਾਣੀ ਅਨੁਸਾਰ, ਬ੍ਰਹਮ ਦੀ ਜੋਤੀ ਵਿਆਪਿਤ ਹੈ। ਬ੍ਰਹਿਮੰਡੀ ਰਚਨਾ ਦੇ ਆਦਿ ਬਾਰੇ ਗੁਰੂ ਨਾਨਕ ਦੇਵ ਨੇ 'ਜਪੁਜੀ' ਵਿਚ ਸਪੱਸ਼ਟ ਕਰ ਦਿੱਤਾ ਹੈ ਕਿ *ਜਾ ਕਰਤਾ ਸਿਰਠੀ ਕਉ ਸਾਜੈ, ਆਪੇ ਜਾਣੈ ਸੋਈ।* ਆਦਿ-ਜੁਗਾਦਿ ਦਾ ਰਹੱਸ ਕੋਈ ਨਹੀਂ ਖੋਹਲ ਸਕਿਆ। ਨਾ ਹੀ ਰਚਨਾ ਦੀ ਵਿਸ਼ਾਲਤਾ ਦੀ ਗੁੰਝਲ ਕਿਸੇ ਪਾਸੋਂ ਸੁਲਝੀ ਹੈ। "ਓੜਕ ਓੜਕ ਭਾਲਿ ਥਕੇ" ਹਨ, ਪਰ ਕਿੰਨੇ ਚੰਦਰਮਾ ਤੇ ਸੂਰਜ ਹਨ, "ਕੇਤੀਆ ਖਾਣੀ, ਕੇਤੀਆ ਬਾਣੀ" ਹਨ, ਕੋਈ ਨਹੀਂ ਕਹਿ ਸਕਿਆ। ਵਿਗਿਆਨ ਨੇ ਰਚਨਾ ਦੀਆਂ ਕੰਨੀਆਂ ਚੁੱਕ ਕੇ ਝਾਕਣ ਦੀ ਚੇਸ਼ਟਾ ਕੀਤੀ ਹੈ, ਤੇ ਇਸ ਅਚੰਭੇ ਭਰੇ ਰਹੱਸ ਨੂੰ ਜਾਣਨ ਦੇ ਉਪਰਾਲੇ ਢੂੰਡੇ ਹਨ, ਪਰ ਨਾਲ ਹੀ ਮੰਨਿਆ ਹੈ ਕਿ ਜਿੰਨਾ ਵਧੇਰੇ ਅਸੀਂ ਜਾਣ ਲੈਂਦੇ ਹਾਂ, ਓਨਾ ਹੀ ਘੱਟ ਅਸਲ ਵਿਚ ਅਸੀਂ ਜਾਣਦੇ ਹਾਂ। ਬ੍ਰਹਮ ਦੀ ਹਸਤੀ ਨੂੰ ਅਨੰਤ ਕਿਹਾ ਜਾਂਦਾ ਹੈ, ਪਰ ਉਸ ਦਾ ਸਿਰਜਿਆ ਬ੍ਰਹਿਮੰਡ ਵੀ ਅਨੰਤ ਤੇ ਅਸੀਮ ਹੈ। ਗੁਰਬਾਣੀ ਅਨੁਸਾਰ, ਰਚਨਾਕਾਰੀ ਦਾ ਅਮਲ ਨਿਰੰਤਰ ਜਾਰੀ ਹੈ—*ਰਚਨਾ ਰਾਚਿ ਰਹੇ ਨਿਰੰਕਾਰੀ।*

(4) ਦੈਵੀ ਹਸਤੀ ਜਿਸ ਵਿਧੀ ਰਾਹੀਂ ਜਗਤ-ਰਚਨਾ ਕਰਦੀ ਹੈ, ਉਸ ਨੂੰ ਗੁਰਬਾਣੀ ਨੇ 'ਹੁਕਮ' ਦੀ ਸੰਗਿਆ ਦਿੱਤੀ ਹੈ। ਹੁਕਮ ਕੀ ਹੈ? ਇਹ ਆਪਣੇ ਆਪ ਵਿਚ ਇਕ ਹੋਰ ਰਹੱਸ ਹੈ, ਜਿਸ ਨੂੰ ਦੈਵੀ ਇੱਛਾ, ਕਰਤੇ ਦੀ ਮਰਜ਼ੀ, ਉਸ ਦਾ ਭਾਣਾ ਮੰਨਿਆ ਗਿਆ ਹੈ। ਗੁਰੂ ਨਾਨਕ ਦੇਵ ਨੇ *ਜੈਸੀ ਮੈਂ ਆਵੈ ਖਸਮ ਕੀ ਬਾਣੀ* ਕਹਿ ਕੇ ਹੁਕਮ ਦੇ ਰਹੱਸ ਵੱਲ ਸੰਕੇਤ ਕੀਤਾ ਹੈ। ਬਾਣੀ-ਰਚਨਾ ਵਿਚ ਮਨੁੱਖ-ਮਾਤਰ ਲਈ ਜੋ ਗਿਆਨ ਪ੍ਰਾਪਤ ਹੈ, ਉਹ 'ਧੁਰ ਕੀ ਬਾਣੀ' ਦੇ ਆਵੇਸ਼ ਵਿਚੋਂ ਉਪਜਿਆ ਹੈ। ਗੁਰਬਾਣੀ ਦਾ ਰਹੱਸਵਾਦ ਮੋਨ-ਸਿਧਾਂਤ ਦਾ ਹਾਮੀ ਨਹੀਂ, ਜੋ ਚੁੱਪ ਸਾਧ ਕੇ ਰਹੱਸਮਈ ਪ੍ਰੇਰਨਾ ਨੂੰ ਆਪਣੇ ਅੰਦਰ ਹੀ ਸਮੇਟੀ ਰੱਖਣ ਦਾ ਸਿਧਾਂਤ ਹੈ। ਗੁਰੂ ਸਾਹਿਬ 'ਖਸਮ' ਦੀ ਬਾਣੀ ਦਾ ਸੰਚਾਰ ਕਰ ਰਹੇ ਹਨ, ਆਤਮਿਕ ਗਿਆਨ ਨੂੰ ਲੋਕਾਈ ਨਾਲ ਸਾਂਝਾ ਕਰ ਰਹੇ ਹਨ। ਜਗਤ ਤੇ ਇਸ ਦੇ ਜੀਵਾਂ ਵਲੋਂ ਉਪਰਾਮਤਾ ਗੁਰਬਾਣੀ ਦਾ ਆਸ਼ਾ ਨਹੀਂ, ਨਿਰਲੇਪਤਾ ਦਾ ਜੀਵਨ ਇਸ ਦਾ ਸੰਦੇਸ਼ ਹੈ। ਜਿਸ ਕਰਤਾਰੀ ਸ਼ਕਤੀ ਨੇ ਜਗਤ-ਰਚਨਾ ਕੀਤੀ ਹੈ, ਜੀਵਨ ਬਖ਼ਸ਼ਿਆ ਹੈ, ਉਸ ਦੇ ਹੁਕਮ ਨੂੰ ਬੁੱਝਣਾ ਤੇ ਲੋਕਾਈ ਦੇ ਭਲੇ ਹਿਤ ਸਾਂਝਾ ਕਰਨਾ ਮਨੁੱਖ ਦਾ ਕਰਤੱਵ ਹੈ।

Sri Satguru Jagjit Singh Ji eLibrary NamdhariElibrary@gmail.com

(5) ਜਗਤ-ਰਚਨਾ ਨੂੰ ਭਾਰਤੀ ਪਰੰਪਰਾ ਨੇ ਪਰਮਾਤਮਾ ਦੀ 'ਲੀਲ੍ਹਾ' ਦਾ ਨਾਮ ਦਿੱਤਾ ਹੈ। ਗੁਰਬਾਣੀ ਵਿਚ ਵੀ ਲੀਲ੍ਹਾ, ਖੇਲ, ਚੋਜ, ਤਮਾਸ਼ਾ, ਬਾਜ਼ੀ ਤੇ ਮਾਇਆ ਦੀ ਸ਼ਬਦਾਵਲੀ ਵਰਤੋਂ ਵਿਚ ਆਈ ਹੈ। ਗੁਰੂ ਨਾਨਕ ਦੇਵ ਨੇ ਸੂਹੀ ਰਾਗ ਵਿਚ ਫੁਰਮਾਇਆ ਹੈ—*ਆਤਮ ਰਾਮੁ ਸੰਸਾਰਾ। ਸਾਚਾ ਖੇਲੁ ਤੁਮਾਰਾ।*—(ਪੰਨਾ ੭੬੪)। ਗੁਰੂ ਅਮਰਦਾਸ ਜੀ ਦਾ ਕਥਨ ਹੈ—*ਤਿਨਿ ਕਰਤੈ ਇਕੁ ਖੇਲੁ ਰਚਾਇਆ। ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ।*—(ਮਾਝ, ਪੰਨਾ ੧੧੭)। ਸੋਰਠਿ ਰਾਗ ਵਿਚ ਗੁਰੂ ਰਾਮਦਾਸ ਦੀ ਪੰਕਤੀ ਹੈ : *ਤੁਧੁ ਆਪੇ ਜਗਤੁ ਉਪਾਇਕੈ, ਆਪਿ ਖੇਲੁ ਰਚਾਇਆ।*—(ਪੰਨਾ ੬੪੩)। ਇਸੇ ਵਿਚਾਰ ਦੀ ਪੁਸ਼ਟੀ ਗੁਰੂ ਅਰਜਨ ਦੇਵ ਨੇ 'ਬਾਵਨ ਅਖਰੀ' ਵਿਚ ਇੰਜ ਕੀਤੀ ਹੈ—*ਆਪਹਿ ਸੂਖਮ ਆਪਹਿ ਅਸਥੂਲਾ। ਲਖੀ ਨ ਜਾਈ ਨਾਨਕ ਲੀਲਾ।*—(ਗਉੜੀ, ਪੰਨਾ ੨੫੦)। ਗੁਰੂ ਤੇਗ ਬਹਾਦਰ ਦਾ ਵਾਕ ਹੈ—*ਸਾਧੋ ਰਚਨਾ ਰਾਮ ਬਨਾਈ। ਇਕਿ ਬਿਨਸੈ, ਇਕਿ ਅਸਥਿਰੁ ਮਾਨੈ, ਅਚਰਜੁ ਲਖਿਓ ਨ ਜਾਈ।*—(ਗਉੜੀ, ਪੰਨਾ ੨੧੯)। ਇਸ ਅਦਭੁਤ ਬ੍ਰਹਿਮੰਡ ਦਾ ਜਲਵਾ, ਇਸ 'ਦੁਨੀ ਸੁਹਾਵਾ ਬਾਗ' ਦੀ ਲੀਲ੍ਹਾ ਮਨੁੱਖ ਨੂੰ ਕਾਦਰ ਦੀ ਕੁਦਰਤ ਅੱਗੇ ਸਜਦਾ ਕਰਨ ਹਿਤ ਪ੍ਰੇਰਦੀ ਹੈ। ਉਸ ਨੂੰ ਇਹ ਪਤਾ ਨਹੀਂ ਲਗਦਾ ਕਿ ਇਹ ਰਹੱਸਮਈ ਲੀਲ੍ਹਾ ਕਿਉਂ ਰਚੀ ਗਈ, ਇਸ ਦਾ ਉਦੇਸ਼ ਕੀ ਹੈ, ਪ੍ਰਯੋਜਨ ਕੀ ਹੈ। ਜਿਸ 'ਭੇਦ' ਨੂੰ ਵੇਦ ਤੇ ਕਤੇਬ ਨਹੀਂ ਜਾਣ ਸਕੇ, ਉਸ ਬਾਰੇ ਮਨੁੱਖ-ਮਾਤਰ ਨੂੰ ਗੁਰੂ ਨਾਨਕ ਦੇਵ ਦੀ ਇਸ ਭਾਵਨਾ ਨਾਲ ਸਹਿਮਤ ਹੋਣ ਤੋਂ ਸਿਵਾ ਕੋਈ ਚਾਰਾ ਨਹੀਂ—*ਏਕੁ ਤੂ ਹੋਰਿ ਵੇਸ ਬਹੁਤੇਰੇ। ਨਾਨਕੁ ਜਾਣੈ ਚੋਜ ਨ ਤੇਰੇ।*—(ਆਸਾ, ੩੫੬)। ਇਸੇ ਸੁਰ ਵਿਚ ਗੁਰੂ ਰਾਮਦਾਸ ਨੇ ਅਲਾਪਿਆ ਹੈ—*ਇਕਿ ਦਾਤੇ ਇਕਿ ਭੇਖਾਰੀ ਜੀ, ਸਭਿ ਤੇਰੇ ਚੋਜ ਵਿਡਾਣਾ।*—(ਆਸਾ, ਪੰਨਾ ੧੧, ਸੋ ਪੁਰਖੁ)।

(6) ਆਪਣੇ ਸਰਗੁਣ ਸਰੂਪ ਵਿਚ ਦੈਵੀ ਹਸਤੀ ਨੂੰ ਸਰਬ-ਗਿਆਤਾ, ਚਾਨਣ-ਮੁਨਾਰਾ, ਪੱਥ-ਪ੍ਰਦਰਸ਼ਕ-ਗੁਰੂ ਪਰਵਾਨਿਆ ਗਿਆ ਹੈ। ਉਹ ਸਭ ਅਕਲਾਂ ਦਾ ਖਜ਼ਾਨਾ ਹੈ, ਬੋਧਿਕਤਾ ਦੀ ਸਿਖਰ ਤੇ ਸੋਮਾ ਹੈ। ਉਸੇ ਦਾ ਨੂਰ, ਉਸੇ ਦੀ ਜੋਤੀ ਦਾ ਪ੍ਰਕਾਸ਼ ਸੰਸਾਰ ਵਿਚ ਫੈਲਿਆ ਹੋਇਆ ਹੈ। ਮਨੁੱਖ ਨੂੰ ਜੋ ਬੁੱਧੀ, ਸੂਝ-ਬੂਝ ਤੇ ਅਕਲ ਪ੍ਰਾਪਤ ਹੈ, ਉਹ ਉਸੇ ਲਾਟ ਦੀ ਚਿਣਗ ਹੈ। ਗੁਰੂ ਨਾਨਕ ਦਾ ਵਾਕ ਹੈ—*ਸਭਿ ਮਹਿ ਜੋਤਿ, ਜੋਤਿ ਹੈ ਸੋਇ। ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ।*—(ਧਨਾਸਰੀ, ੧੩, ਸੋਹਿਲਾ)। ਦੈਵੀ ਸਰਬੱਗਤਾ ਤੋਂ ਮਾਨਵੀ ਪ੍ਰਬੁੱਧਤਾ ਕਿੰਜ ਵਿਕਸਿਤ ਹੋ ਗਈ? ਮਨੁੱਖ ਨੂੰ ਆਪਣੀ ਸੀਮਿਤ ਬੁੱਧੀ ਦੀ ਦਾਤ ਕਿੰਜ ਮਿਲ ਗਈ? ਇਹ ਅਜਿਹਾ ਗੁੱਝਾ ਰਹੱਸ ਹੈ, ਜਿਸ ਨੂੰ ਕੇਵਲ ਅੰਤਰਯਾਮੀ ਪੁਰਖ ਆਪ ਹੀ ਜਾਣਦਾ ਹੈ ਜਾਂ ਉਸ ਦੇ ਵਰੋਸਾਏ ਬ੍ਰਹਮ-ਗਿਆਨੀ ਜਾਣਦੇ ਹਨ। ਗੁਰਬਾਣੀ ਨੇ ਬੋਧਿਕ ਸ਼ਕਤੀ ਦੀ ਸਿਖਰ ਨੂੰ ਦਿੱਬ-ਦ੍ਰਿਸ਼ਟੀ ਦੀ ਸੰਗਿਆ ਦਿੱਤੀ ਹੈ, ਜੋ ਸਾਧਾਰਨ ਇੰਦ੍ਰਿਆਈ ਸੰਵੇਦਨਾ ਤੋਂ ਪਰੇਡੀ, ਸੂਖਮ ਦ੍ਰਿਸ਼ਟੀ ਹੈ, ਜਿਸ ਦੀਆਂ 'ਅਖੜੀਆਂ ਬਿਅੰਨ' ਹਨ ਅਤੇ ਜੋ ਅਰੂਪ ਦਾ 'ਦੀਦਾਰ' ਕਰਨ ਦੇ ਸਮਰੱਥ ਹਨ। ਈਸ਼ਵਰ ਤੇ ਮਾਨਵ ਦੇ ਆਪਸੀ ਨਾਤੇ ਦਾ ਇਹ ਰਹੱਸ ਗੁਰਬਾਣੀ ਦਾ ਨਿਵੇਕਲਾ ਤੇ ਅਤਿ ਰੋਚਕ ਪੱਖ ਹੈ।

(7) ਗੁਰੂ ਨਾਨਕ ਦੇਵ ਦੀ ਬਾਣੀ-ਰਚਨਾ ਵਿਚ ਇਕ ਮਾਰਮਿਕ ਵਾਕੰਸ਼ 'ਅਕਥ-ਕਥਾ' ਦਾ ਮੁਹਾਵਰਾ ਹੈ। ਜਦੋਂ ਕਿਸੇ ਅਗੰਮੀ ਹੋਂਦ-ਰਹਿਤ ਹਸਤੀ ਦੀ ਵਾਸਤਵਿਕਤਾ ਨੂੰ ਸ਼ਬਦਾਂ ਦਾ

Sri Satguru Jagjit Singh Ji eLibrary NamdhariElibrary@gmail.com

ਜਾਮਾ ਪਹਿਨਾਉਣ ਦਾ ਜਤਨ ਹੋਵੇ, ਕਿਸੇ ਕਥਨ-ਤੋਂ-ਬਾਹਰ ਅਨੁਭਵੀ ਪ੍ਰਕਾਸ਼ ਨੂੰ ਦਰਸਾਉਣ ਦਾ ਮਕਸਦ ਹੋਵੇ, ਤਾਂ ਅਕਥਨੀ ਵਿਸ਼ੇ ਨੂੰ ਕਥਨ ਕਰਨਾ ਜ਼ਰੂਰੀ ਹੋ ਜਾਂਦਾ ਹੈ। ਗੁਰਬਾਣੀ ਨੇ ਕਲਾ-ਰਹਿਤ (ਅ-ਕਲ) ਨੂੰ ਕਲਾ-ਭਰਪੂਰ ਪੱਖ ਵਿਚ ਦਰਸਾਇਆ ਹੈ; ਜੋ ਗੁਣ-ਅਤੀਤ (ਨਿਰ-ਗੁਣ) ਹੈ, ਉਸ ਨੂੰ ਸਾ-ਗੁਣ ਸਰੂਪ ਵਿਚ ਪ੍ਰਗਟਾਇਆ ਹੈ। ਦੈਵੀ ਹਸਤੀ ਆਪਣੇ ਆਪ ਵਿਚ ਅਰੂਪ ਤੇ ਅਨਾਮ ਹੈ, ਫਿਰ ਵੀ ਉਹ ਨਾਮ-ਰੂਪ ਰਾਹੀਂ ਪਰਗਟ ਹੈ। ਭਾਰਤ ਵਿਚ ਕਈ ਮੋਨਧਾਰੀ ਫ਼ਿਰਕੇ ਪ੍ਰਚਲਿਤ ਰਹੇ ਹਨ; ਪੱਛਮ ਵਿਚ ਵੀ ਕਈ ਰਹੱਸ-ਵਾਦੀਆਂ ਨੇ ਮੋਨ ਜਾਂ ਚੁੱਪ ਦੇ ਹੱਕ ਵਿਚ ਗੱਲ ਕੀਤੀ ਹੈ। ਪਰ, ਜਿਸ ਹਸਤੀ ਬਾਰੇ ਚੁੱਪ ਸਾਧੀ ਜਾਂਦੀ ਹੈ ਜਾਂ ਜਦੋਂ ਅਸੀਂ ਈਸ਼ਵਰ ਨੂੰ ਅਕੱਥਨੀ ਕਹਿੰਦੇ ਹਾਂ, ਤਾਂ ਉਸ ਬਾਰੇ ਕੁਝ-ਨਾ-ਕੁਝ ਫਿਰ ਵੀ ਕਹਿ ਰਹੇ ਹੁੰਦੇ ਹਾਂ। ਜਿਸ ਅਨੁਭਵ ਨੂੰ ਭਾਸ਼ਾਈ ਸੰਕੇਤਾਂ ਦੀ ਜ਼ਬਾਨ ਨਹੀਂ ਮਿਲੀ, ਉਹ ਅਨੁਭਵ ਚਾਹੇ ਕਿੰਨਾ ਉੱਚਾ ਤੇ ਸੁੱਚਾ ਹੋਵੇ ਚਿੰਤਨ ਲਈ ਅਰਥਹੀਣ ਹੈ। ਸਾਨੂੰ ਉਸ ਤੋਂ ਨਾ ਕੋਈ ਗਿਆਨ ਮਿਲਦਾ ਹੈ, ਨਾ ਕੋਈ ਪ੍ਰੇਰਨਾ ਮਿਲਦੀ ਹੈ। ਸਮੁੱਚੀ ਗੁਰਬਾਣੀ ਅਕੱਥ ਦਾ ਕਥਨ ਹੈ। ਬ੍ਰਹਮ ਦਾ ਵਿਅਕਤ ਪਹਿਲੂ, ਈਸ਼ਵਰ ਦੀ ਵਿਆਪਕਤਾ, ਇਸ ਦਾ ਨਾਮ-ਰੂਪ ਪ੍ਰਗਟਾਵਾ ਅਤੇ ਲੋਕਾਈ ਨਾਲ ਭਿਆਲੀ ਪਾਉਣ ਵਾਲੇ ਰਹੱਸਮਈ ਅਨੁਭਵ ਸਾਡੇ ਲਈ ਅਤਿ-ਕੀਮਤੀ ਤੱਥ ਹਨ। ਗੁਰਬਾਣੀ ਨੇ "ਅਚਰਜ ਕਥਾ ਮਹਾਂ ਅਨੂਪ" ਨਾਲ ਸਾਡੀ ਸਾਂਝ ਪੁਆਈ ਹੈ। ਗੁਰੂ ਨਾਨਕ ਨੇ ਅਕੱਥ-ਕਥਾ ਦੀ ਮਹਾਨਤਾ ਦਰਸਾਂਦਿਆਂ ਕਿਹਾ ਹੈ—*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ। ਅਕਥ ਕਥਾਵੈ, ਸਬਦਿ ਮਿਲਾਵੈ।*—(ਧਨਾਸਰੀ, ੬੮੬)

(8) ਗੁਰਬਾਣੀ ਵਿਚ 'ਮਿਹਰ' ਦੇ ਸੰਕਲਪ ਨੂੰ ਅਧਿਕ ਵਿਸ਼ੇਸ਼ਤਾ ਮਿਲੀ ਹੈ। ਬਾਣੀ-ਰਚਨਾ ਵਿਚ ਕਰਤਾ ਪੁਰਖ ਨੂੰ ਕਿਰਪਾ ਸਰੂਪ, ਕ੍ਰਿਪਾਲੂ, ਪ੍ਰਤਿਪਾਲਕ, ਦਾਤਾ ਤੇ ਦਾਤਾਰ ਆਦਿਕ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ। ਉਹ ਕਰਤਾ ਵੀ ਹੈ ਤੇ ਭਰਤਾ ਵੀ। ਭਾਰਤੀ ਪਰੰਪਰਾ ਵਿਚ 'ਪ੍ਰਸ਼ਾਦ' ਦਾ ਵਿਚਾਰ ਦੈਵੀ ਸੱਤਾ ਦੇ ਦਿਆਲੂ ਪੱਖ ਦਾ ਸੂਚਕ ਹੈ। ਈਸਾਈ ਚਿੰਤਕਾਂ ਨੇ ਬਾਰ-ਬਾਰ ਪਰਮਾਤਮਾ ਦੀਆਂ ਨਿਆਮਤਾਂ ਦਾ ਜ਼ਿਕਰ ਕੀਤਾ ਹੈ, ਜੋ ਸੰਸਾਰ ਤੇ ਮਨੁੱਖਤਾ ਲਈ ਵਰਦਾਨ ਸਿੱਧ ਹੋਈਆਂ ਹਨ। ਉਨ੍ਹਾਂ ਨੇ ਦੈਵੀ ਸ਼ਕਤੀ ਦੇ ਕੇਂਦਰੀ ਤੱਤ ਨੂੰ ਮਿਹਰ (ਗ੍ਰੇਸ) ਦੇ ਰੂਪ ਵਿਚ ਸਵੀਕਾਰਿਆ ਹੈ। ਦਾਤੇ ਦੀਆਂ ਦਾਤਾਂ ਮਾਣਨ ਦੇ ਸੰਬੰਧ ਵਿਚ ਗੁਰਬਾਣੀ ਦੀ ਪਹਿਲੀ ਸਿਖਿਆ ਆਸਾ ਦੀ ਵਾਰ ਵਿਚ ਪ੍ਰਾਪਤ ਹੈ—*ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸ।* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਧੰਨਾ ਤੇ ਕਬੀਰ ਜੀ ਦੇ ਦੋ ਪਦੇ ਸਪੱਸ਼ਟ ਰੂਪ ਵਿਚ ਆਪਣੀ ਪਦਾਰਥਕ ਲੋੜ ਵੱਲ ਪ੍ਰਭੂ ਦਾ ਧਿਆਨ ਦੁਆਉਂਦੇ ਹਨ। ਵਿਅਕਤੀ ਅਰਜ਼ੋਈ ਕਰ ਸਕਦਾ ਹੈ, ਪਰ ਫ਼ੈਸਲਾ ਦੈਵੀ ਪੁਰਖ ਦੇ ਆਪਣੇ ਹੱਥ ਹੈ। ਗੁਰੂ ਨਾਨਕ ਦੇਵ ਨੇ ਦਾਤਾਂ ਸੰਬੰਧੀ ਸਿੱਖ ਦ੍ਰਿਸ਼ਟੀਕੋਣ ਇਸ ਸਲੋਕ ਵਿਚ ਸਪੱਸ਼ਟ ਕਰ ਦਿੱਤਾ ਹੈ—*ਦਾਤੀਂ ਸਾਹਿਬ ਸੰਦੀਆਂ ਕਿਆ ਚਲੈ ਤਿਸੁ ਨਾਲਿ। ਇਕ ਜਾਗੰਦੇ ਨਾ ਲਹੰਨਿ, ਇਕਨਾ ਸੁਤਿਆਂ ਦੇਇ ਉਠਾਲਿ।*—(ਵਾਰ ਸਿਰੀ ਰਾਗ, ਪੰਨਾ ੮੩)। ਮਿਹਰ ਕਰਨ ਦੇ ਮਾਪ-ਦੰਡ ਦਾਤੇ ਨੇ ਆਪਣੇ ਹੱਥ ਰਖੇ ਹਨ। ਮਨੁੱਖ ਲਈ ਇਹ ਦਾਅਵਾ ਨਿਰਮੂਲ ਹੈ ਕਿ ਉਹ ਦਾਤਾਂ ਦਾ ਹੱਕਦਾਰ ਹੈ। ਇਹ ਕਹਿਣਾ ਕਿ ਮੇਰੀ ਉਪਾਸ਼ਨਾ ਜਾਂ ਯੋਗਤਾ ਦੇ ਇਵਜ਼ਾਨੇ ਵਿਚ ਮੈਨੂੰ ਰੱਬੀ

Sri Satguru Jagjit Singh Ji eLibrary NamdhariElibrary@gmail.com

ਰਹਿਮਤ ਦੀ ਦਾਤ ਮਿਲਣੀ ਹੀ ਚਾਹੀਦੀ ਹੈ, ਹਉਮੈਂ-ਭਾਵ ਦੀ ਸੂਚਕ ਹੈ। ਯੋਗਤਾ ਦੀ ਪਛਾਣ ਦਾਤਾਂ ਦੇਣ ਵਾਲੇ ਨੇ ਕਰਨੀ ਹੈ, ਨਾ ਕਿ ਦਾਤਾਂ ਮੰਗਣ ਵਾਲੇ ਨੇ। ਮਿਹਰ ਦੇ ਰਹੱਸਮਈ ਨਿਯਮਾਂ ਦੀ ਸੋਝੀ ਸ਼ਾਇਦ ਕਿਸੇ ਜੀਵ ਨੂੰ ਨਹੀਂ। ਮਿਹਰ ਦੇ ਰਹੱਸ ਦਾ ਇਕ ਪੱਖ ਹੋਰ ਵੀ ਹੈ। ਮਨੁੱਖ ਨੂੰ ਇਹ ਸਮਝ ਨਹੀਂ ਆਉਂਦੀ ਕਿ ਉਸ ਦੀ ਦੁੱਖ-ਭੁੱਖ ਨੂੰ ਦਾਤੇ ਦੀ ਬਖ਼ਸ਼ਿਸ਼ ਕਿਵੇਂ ਮੰਨਿਆ ਜਾਵੇ। ਪਰ 'ਜਪੁਜੀ' ਵਿਚ ਗੁਰੂ ਸਾਹਿਬ ਨੇ ਸਪੱਸ਼ਟ ਕਿਹਾ ਹੈ—*ਕੇਤਿਆ ਦੂਖ-ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ।* ਗੁਰਬਾਣੀ ਦੀ ਸੇਧ ਇਹ ਹੈ ਕਿ ਜੋ ਕੁਝ ਸਾਨੂੰ ਪ੍ਰਾਪਤ ਹੋਇਆ ਤੇ ਹੋ ਰਿਹਾ ਹੈ, ਉਸ ਨੂੰ ਸ਼ੁਕਰਾਨੇ ਦੀ ਇਸ ਭਾਵਨਾ ਨਾਲ ਸਵੀਕਾਰ ਕਰੀਏ—*ਤੂ ਦਾਤਾ ਦਾਤਾਰ, ਤੇਰਾ ਦਿਤਾ ਖਾਵਣਾ।*

(9) ਗੁਰੂ ਨਾਨਕ ਬਾਣੀ ਦਾ ਇਕ ਹੋਰ ਰਹੱਸਮਈ ਲੱਛਣ ਵਿਸਮਾਦ ਦਾ ਸੰਕੇਤ ਹੈ, ਜਿਸ ਨੂੰ ਆਸਾ ਦੀ ਵਾਰ ਦੇ "ਵਿਸਮਾਦ ਨਾਦ, ਵਿਸਮਾਦ ਵੇਦ" ਵਾਲੇ ਸਲੋਕ ਅਤੇ ਕਈ ਦੂਸਰੇ ਪ੍ਰਕਰਣਾਂ ਵਿਚ ਪ੍ਰਸਤੁਤ ਕੀਤਾ ਗਿਆ ਹੈ। ਦੈਵੀ ਸ਼ਕਤੀ ਦੇ ਆਦਿ ਸੰਬੰਧੀ ਤਾਂ ਗੁਰੂ ਸਾਹਿਬ ਦੀ ਸਪੱਸ਼ਟ ਧਾਰਨਾ ਹੈ—*ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ, ਸੁੰਨ ਨਿਰੰਤਰਿ ਵਾਸੁ ਲੀਆ।*—(ਸਿਧ ਗੋਸਟਿ, ਪੰਨਾ ੯੪੦)। ਜਿਸ ਅਚੰਭੇ-ਭਰੀ-ਦਸ਼ਾ ਨੂੰ ਵਿਸਮਾਦਿਤ ਅਵੱਸਥਾ ਦਰਸਾਇਆ ਹੈ, ਉਹ ਦੈਵੀ ਸੁੰਦਰਤਾ ਦੇ ਪ੍ਰੇਮ ਵਿਚੋਂ, ਕੁਦਰਤ ਦੇ ਵਿਡਾਣ ਨੂੰ ਨਿਹਾਰਨ ਵਿਚੋਂ ਉਪਜਦੀ ਹੈ। ਇਹ ਅਵੱਸਥਾ ਆਪਣੇ ਅੰਤ੍ਰੀਵੀ ਤੱਤ ਨੂੰ ਖੋਜਣ ਵਿਚੋਂ ਵੀ ਆਉਂਦੀ ਹੈ। ਕਈ ਚਿੰਤਕਾਂ, ਵਿਸ਼ੇਸ਼ ਕਰਕੇ ਡਾ. ਮੋਹਨ ਸਿੰਘ ਦੀਵਾਨਾ, ਦਾ ਵਿਚਾਰ ਹੈ ਕਿ ਸਿੱਖ-ਮਤ ਪੂਰਾ-ਸੂਰਾ ਰਹੱਸਵਾਦ ਹੈ, ਕਿਉਂਕਿ 'ਇਸਤ੍ਰੀ' ਦੇ ਪ੍ਰਤੀਕ ਰਾਹੀਂ ਜੀਵ ਨੂੰ ਪ੍ਰਭੂ-ਪਤੀ ਨਾਲ ਆਤਮਿਕ ਵਿਆਹ ਦੇ ਰਹੱਸਮਈ ਰਿਸ਼ਤੇ ਵਿਚ ਬੰਨ੍ਹਿਆ ਗਿਆ ਹੈ। ਸੰਜੋਗ-ਵਿਜੋਗ ਦੀ ਸ਼ਬਦਾਵਲੀ ਵੀ ਇਸੇ ਭਾਵਨਾ ਦੀ ਸੂਚਕ ਹੈ। ਪ੍ਰਭੂ ਅਤੇ ਉਸ ਦੇ ਉਪਾਸ਼ਕ ਦਾ ਸੰਜੋਗ, ਬਿਰਹਾ ਦੀ ਦਸ਼ਾ ਸਮਾਪਤ ਕਰ ਕੇ ਸਦੀਵੀ ਸੁਖ ਤੇ ਸਹਿਜ ਉਤਪੰਨ ਕਰਦਾ ਹੈ। ਗੁਰੂ ਨਾਨਕ ਨੇ ਸੰਜੋਗ-ਵਿਜੋਗ ਨੂੰ ਕੁਦਰਤੀ ਨਿਯਮ ਦਾ ਦਰਜਾ ਦਿੱਤਾ ਹੈ।—*ਸੰਜੋਗੁ ਵਿਜੋਗੁ ਮੇਰੇ ਪ੍ਰਭਿ ਕੀਏ। ਸ੍ਰਿਸਟਿ ਉਪਾਇ ਦੁਖਾ ਸੁਖਾ ਦੀਏ।*—(ਮਾਰੂ ਸੋਲਹੇ, ੧੦੩੨)। ਗੁਰਬਾਣੀ ਇਕ ਪਾਸੇ ਸੰਜੋਗ-ਵਿਜੋਗ ਸ਼ਬਦਾਵਲੀ ਨੂੰ 'ਹੁਕਮ' ਦੇ ਬੋਧਿਕ ਸੰਕਲਪ ਨਾਲ ਜੋੜਦੀ ਹੈ, ਦੂਜੇ ਪਾਸੇ 'ਵਿਸਮਾਦ' ਦੇ ਸੁਹਜਾਤਮਕ ਅਨੁਭਵ ਨਾਲ। ਵਾਰ ਆਸਾ ਵਿਚ "ਵਿਸਮਾਦੁ ਸੰਜੋਗ, ਵਿਸਮਾਦ ਵਿਜੋਗੁ" ਇਸ ਧਾਰਨਾ ਦੀ ਸੰਖਿਪਤ ਤੇ ਸਪੱਸ਼ਟ ਮਿਸਾਲ ਹੈ। ਦੈਵੀ ਹਸਤੀ ਦੇ ਟਾਕਰੇ ਉਤੇ ਮਨੁੱਖ-ਮਾਤਰ ਦੀ ਹੋਂਦ ਅਪੂਰਨ, ਅੰਤਸ਼ੀਲ ਤੇ ਸੀਮਿਤ ਹੈ, ਜੋ ਅਸੀਮ, ਸਦੀਵੀ ਤੇ ਅਨੰਤ ਦੇ ਰਹੱਸ ਨੂੰ ਪੂਰੀ ਤਰ੍ਹਾਂ ਗ੍ਰਹਿਣ ਕਰਨ ਦੇ ਸਮਰੱਥ ਨਹੀਂ। ਜਿਨ੍ਹਾਂ ਭਗਤਾਂ ਉਤੇ ਨਦਰਿ-ਕਰਮ ਹੋਈ ਹੈ, ਉਨ੍ਹਾਂ ਦੀ ਅੰਤਰਬੋਧੀ ਚੇਤਨਾ ਨੇ ਆਤਮਿਕ ਮੰਡਲਾਂ ਵਿਚ ਝਾਤੀ ਪਾਈ ਹੈ ਅਤੇ ਵਿਸਮਾਦਿਤ ਅਵੱਸਥਾ ਦਾ ਹੁਲਾਰਾ ਲਿਆ ਹੈ। ਗੁਰਬਾਣੀ ਨੇ ਅਜਿਹੇ ਵਰੋਸਾਏ ਵਿਅਕਤੀਆਂ ਨੂੰ ਬ੍ਰਹਮ-ਗਿਆਨੀ ਦੀ ਉਪਾਧੀ ਦਿੱਤੀ ਹੈ, ਜਾਂ ਉਨ੍ਹਾਂ ਨੂੰ ਇਹ ਕਹਿ ਕੇ ਵਡਿਆਇਆ ਹੈ ਕਿ ਦੁਨਿਆਵੀ ਅਵੱਸਥਾ ਵਿਚੋਂ ਪਰਮਾਰਥਕ ਅਵੱਸਥਾ ਤਕ *ਗੁਰਮੁਖ ਆਵਹਿ ਜਾਹਿ ਨਿਸੰਗ।*

Sri Satguru Jagjit Singh Ji eLibrary NamdhariElibrary@gmail.com

(10) ਗੁਰਬਾਣੀ ਦਾ ਅੰਤਿਮ ਰਹੱਸ 'ਅਭੇਦਤਾ' ਦਾ ਰਹੱਸ ਹੈ, ਜਿਸ ਨੂੰ ਦੋ ਤੱਤਾਂ ਦੀ ਇਕਸੁਰਤਾ ਜਾਂ ਇਕਰੂਪਤਾ ਦੇ ਸੰਕੇਤਾਂ ਰਾਹੀਂ ਪ੍ਰਗਟਾਇਆ ਜਾ ਸਕਦਾ ਹੈ। ਇਸ ਅਵੱਸਥਾ ਵਿਚ ਭਗਤ ਤੇ ਪ੍ਰਭੂ ਇਕ ਦੂਜੇ ਵਿਚ ਲੀਨ ਹੋ ਜਾਂਦੇ ਹਨ, ਆਤਮਾ ਤੇ ਪਰਮਾਤਮਾ ਦਾ ਭੇਦ ਸਮਾਪਤ ਹੋ ਜਾਂਦਾ ਹੈ। ਗੁਰੂ ਸਾਹਿਬਾਨ ਨੇ ਸੰਕੇਤ ਕੀਤਾ ਹੈ ਕਿ ਕੋਈ ਵਿਰਲੇ ਵਿਅਕਤੀ ਹੀ ਹਨ ਜੋ ਵਾਸਤਵ ਵਿਚ ਜੀਵਨ-ਮੁਕਤ ਦੀ ਪਦਵੀ ਨੂੰ ਪ੍ਰਾਪਤ ਹੁੰਦੇ ਹਨ। ਉਨ੍ਹਾਂ ਦੇ ਹਿਰਦੇ ਵਿਚ ਰਹੱਸਮਈ ਅਨੁਭਵ ਵਾਪਰਦਾ ਹੈ, ਅਤੇ ਉਹ ਸੌਂਦਰਯ-ਭਾਵੀ ਮਿਹਰਾਂ ਦਾ ਰਸ ਮਾਣਦੇ ਹਨ। ਅਜਿਹੇ ਸੁਭਾਗੇ ਵਿਅਕਤੀ-ਜਨ, ਉੱਚਤਮ ਪ੍ਰਾਪਤੀ ਨਾਲ ਸਨਦਬੱਧ, ਆਪਣੇ ਸੰਗ-ਸਾਥ ਦੀ ਸੇਵਾ ਹਿਤ ਤੱਤਪਰ ਹੋ ਜਾਂਦੇ ਹਨ। ਰਹੱਸਵਾਦੀ ਸ਼ਬਦਾਵਲੀ ਵਿਚ ਅਭੇਦਤਾ ਦੀ ਦਸ਼ਾ ਨੂੰ 'ਨਾਦ' (ਹਾਰਮਨੀ) ਜਾਂ 'ਅਨਹਦ ਨਾਦ' ਕਿਹਾ ਗਿਆ ਹੈ, ਭਾਵ ਅਜਿਹਾ ਸੰਗੀਤ ਜੋ ਮਨੁੱਖ ਦੇ ਅੰਤਰ-ਆਤਮੇ ਵਿਚ ਗੂੰਜਦਾ ਹੈ। ਸਚਾਈਆਂ ਦੀ ਸਚਾਈ ਪਹੁੰਚੇ ਹੋਏ ਵਿਅਕਤੀਆਂ ਦੇ ਆਪੇ ਵਿਚ ਪ੍ਰਕਾਸ਼ਮਾਨ ਹੁੰਦੀ ਹੈ, ਅਤੇ ਉਹ ਅਨੁਭਵ ਕਰ ਲੈਂਦੇ ਹਨ ਕਿ ਸਾਰੀਆਂ ਆਤਮਾਵਾਂ ਨਾ-ਕੇਵਲ ਅੰਤ੍ਰੀਵੀ ਸੰਬੰਧ ਵਿਚ ਜੁੜੀਆਂ ਹੋਈਆਂ ਹਨ, ਸਗੋਂ ਇਕ ਸ਼ਿਰੋਮਣੀ ਆਤਮਾ ਵਿਚ ਸੰਮਿਲਤ ਹਨ। ਗੁਰੂ ਨਾਨਕ ਦੇਵ ਨੇ ਇਸ ਪ੍ਰਾਪਤੀ ਨੂੰ ਪਰਮ ਸੱਚ ਨਾਲ ਇਕਸੁਰਤਾ ਦਰਸਾਂਦਿਆਂ ਕਿਹਾ ਹੈ—*ਸਚੁ ਤਾਂ ਪਰੁ ਜਾਣੀਐ ਜਾਂ ਰਿਦੈ ਸਚਾ ਹੋਇ। ਕੂੜ ਕੀ ਮਲੁ ਉਤਰੈ, ਤਨੁ ਕਰੇ ਹਛਾ ਧੋਇ।*—(ਵਾਰ ਆਸਾ, ੪੬੮)। ਗੁਰੂ ਅਰਜਨ ਦੇਵ ਨੇ ਅਲੰਕਾਰਕ ਸ਼ੈਲੀ ਵਿਚ ਫੁਰਮਾਇਆ ਹੈ।—*ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ। ਜੋਤੀ ਜੋਤਿ ਰਲੀ, ਸੰਪੂਰਨ ਥੀਆ ਰਾਮ।*—(ਬਿਲਾਵਲ, ੮੪੬)। ਸੁਖਮਨੀ ਸਾਹਿਬ ਵਿਚ ਵੀ *ਜਿਉ ਜਲ ਮਹਿ ਜਲੁ ਆਇ ਖਟਾਨਾ* ਦਾ ਪ੍ਰਮਾਣ ਵਰਤੋਂ ਵਿਚ ਆਇਆ ਹੈ। ਬ੍ਰਹਮ ਨਾਲ ਇਕਸੁਰਤਾ ਦਾ ਦੂਸਰਾ ਰੂਪ, ਬ੍ਰਹਮ ਦੀ ਸਦੀਵਤਾ ਤੇ ਅਨੰਤਤਾ, ਵਿਆਪਕਤਾ ਤੇ ਅਗੋਚਰਤਾ, ਏਕਤਾ ਤੇ ਸਿਰਜਨਾਤਮਕ ਸ਼ਕਤੀ ਦਾ ਅੰਤਰਬੋਧੀ ਪ੍ਰਕਾਸ਼ ਹੈ। ਜੇਕਰ ਬ੍ਰਹਮ ਨੂੰ ਬ੍ਰਹਿਮੰਡ ਵਿਚ ਵਿਆਪਕ ਸ਼ਕਤੀ ਮੰਨੀਏ, ਤਾਂ ਬ੍ਰਹਮ-ਗਿਆਨ ਦਾ ਅਰਥ ਵਿਸ਼ਵ-ਚੇਤਨਾ ਹੋ ਜਾਂਦਾ ਹੈ, ਜੋ ਬੌਧਿਕਤਾ ਦੀ ਸਿਖਰਲੀ ਮੰਜ਼ਿਲ ਹੈ। ਸੋ, ਚਾਹੇ ਅੰਤਰ-ਬੋਧੀ ਅਨੁਭਵ ਵਾਪਰੇ, ਚਾਹੇ ਬੁੱਧੀ ਜਗਮਗਾ ਉਠੇ, ਅਭੇਦਤਾ ਦਾ ਰਹੱਸ ਉਨ੍ਹਾਂ ਸਾਧਕਾਂ ਦੀ ਮਾਨਸਿਕਤਾ ਵਿਚ ਖੁਲ੍ਹਦਾ ਹੈ, ਜੋ, ਗੁਰਬਾਣੀ ਅਨੁਸਾਰ, ਦੈਵੀ ਮਿਹਰਾਂ ਦੇ ਪਾਤਰ ਬਣਦੇ ਹਨ।

ਗੁਰੂ ਸਾਹਿਬਾਨ ਦਾ ਰਹੱਸਵਾਦ ਕਿਸੇ ਰਹੱਸਵਾਦੀ ਫਿਰਕੇ ਜਾਂ ਭੇਖ ਦਾ ਪ੍ਰੇਰਕ ਨਹੀਂ, ਨਾ ਹੀ ਇਸ ਨੂੰ ਕਿਸੇ ਰਹੱਸਵਾਦੀ ਸੰਪ੍ਰਦਾ ਨਾਲ ਜੋੜਿਆ ਜਾ ਸਕਦਾ ਹੈ। ਇਸ ਨੇ ਸੰਸਾਰਕ ਜੀਵਨ ਦਾ ਤਿਆਗ, ਸੰਨਿਆਸ ਤੇ ਨਿਜੀ ਮੁਕਤੀ ਦੀ ਭਟਕਣਾ ਦਾ ਸਮਰਥਨ ਨਹੀਂ ਕੀਤਾ। ਗੁਰਬਾਣੀ ਅਨੁਸਾਰ ਸੰਸਾਰ ਤੇ ਜੀਵਨ ਦੈਵੀ ਹਸਤੀ ਦੀਆਂ ਦਾਤਾਂ ਹਨ, ਉਸ ਦੀ ਰਚਨਾਤਮਕ ਸ਼ਕਤੀ ਦੀ ਦੇਣ ਹਨ, ਉਸ ਦੇ ਹੁਕਮ ਦੀ ਕ੍ਰਿਤ ਹਨ। ਇਨ੍ਹਾਂ ਨੂੰ ਸ਼ੁਕਰਾਨੇ ਦੀ ਭਾਵਨਾ ਨਾਲ ਮਾਣਦਿਆਂ, ਮਨੁੱਖਤਾ ਦੀ ਨੈਤਿਕ-ਅਧਿਆਤਮਕ ਪ੍ਰਗਤੀ ਹਿਤ ਜਤਨਸ਼ੀਲ ਹੋਣ ਵਿਚ ਵਿਅਕਤੀ-ਜੀਵਨ ਦੀ ਸਾਰਥਿਕਤਾ ਹੈ। ਗੁਰਬਾਣੀ ਜਿਸ ਰਹੱਸਮਈ ਆਵੇਸ਼ ਵਿਚੋਂ ਸਹਿਜ ਤੇ ਸੰਤੁਲਿਤ ਜੀਵਨ ਦਾ ਗਿਆਨ ਪ੍ਰਦਾਨ ਕਰ ਰਹੀ ਹੈ, ਉਸ ਨੂੰ ਆਪਣੇ ਅਨੁਭਵ ਵਿਚ

Sri Satguru Jagjit Singh Ji eLibrary NamdhariElibrary@gmail.com

ਲਿਆਉਣਾ, ਉਸ ਨਾਲ ਸਾਂਝ ਪਾਉਣੀ, ਉਸ ਨੂੰ ਆਪਣੀ ਉੱਚਤਮ ਪ੍ਰੇਰਨਾ ਦਾ ਸੋਮਾ ਬਣਾਉਣਾ ਮਨੁੱਖ ਦਾ ਪਰਮ ਉਦੇਸ਼ ਹੈ। ਰਹੱਸਮਈ ਅਨੁਭਵ, ਨਾ ਕਿ ਕੋਈ ਰਹੱਸਵਾਦੀ ਭੇਖ, ਗੁਰਬਾਣੀ ਦਾ ਆਸ਼ਾ ਹੈ। ਰਹੱਸਵਾਦ ਦੇ ਸਿਧਾਂਤਕਾਰਾਂ ਨੇ ਮਨ ਦੀ ਸਫ਼ਾਈ, ਆਤਮ-ਪ੍ਰਕਾਸ਼, ਏਕਤਾ ਦੀ ਭਾਵਨਾ ਆਦਿਕ ਉਤੇ ਬਲ ਦਿੱਤਾ ਹੈ; ਵਿਲੀਅਮ ਜੇਮਜ਼ ਨੇ ਰਹੱਸਵਾਦ ਦੇ ਲੱਛਣ ਗਿਣਾਏ ਹਨ; ਈਵਲਿਨ ਅੰਡਰਹਿਲ ਨੇ ਇਸ ਦਾ ਸਿਧਾਂਤਕ ਵਿਸ਼ਲੇਸ਼ਣ ਕੀਤਾ ਹੈ; ਕਈ ਹੋਰਨਾਂ ਨੇ ਚਿੰਨ੍ਹਾਂ ਤੇ ਪ੍ਰਤੀਕਾਂ ਦੀ ਸ਼ਬਦਾਵਲੀ ਰਾਹੀਂ ਰਹੱਸਵਾਦ ਦੀ ਭਾਵਨਾ ਨੂੰ ਉਜਾਗਰ ਕੀਤਾ ਹੈ। ਪਰ, ਗੁਰਬਾਣੀ ਜਿਸ ਰਹੱਸਮਈ ਪ੍ਰੇਰਨਾ ਦੀ ਗੱਲ ਕਰ ਰਹੀ ਹੈ, ਉਹ ਅਨੁਭਵ ਦਾ ਵਿਸ਼ਾ ਹੈ, ਨਾ ਕਿ ਕੇਵਲ ਬੌਧਿਕ ਚਿੰਤਨ ਦਾ ਵਿਸ਼ਾ। ਇਸ ਅਨੁਭਵ ਦਾ ਸੁਆਦ ਮਾਣਨ ਵਿਚ ਹੀ ਮਨੁੱਖ ਦਾ ਕਲਿਆਣ ਹੈ। ਗੁਰੂ ਨਾਨਕ ਦੇਵ ਨੇ ਰਹੱਸਮਈ ਅਨੁਭਵ ਦੀ ਉੱਤਮਤਾ ਇਨ੍ਹਾਂ ਸ਼ਬਦਾਂ ਵਿਚ ਦਰਸਾਈ ਹੈ :

*ਜਿਨਿ ਚਾਖਿਆ ਸੋਈ ਸਾਦੁ ਜਾਣਨਿ;*
*ਜਿਉ ਗੂੰਗੇ ਮਿਠਿਆਈ।*
*ਅਕਥੇ ਕਾ ਕਿਆ ਕਥੀਐ ਭਾਈ,*
*ਚਾਲਉ ਸਦਾ ਰਜਾਈ।* (ਸੋਰਠਿ, ਪੰਨਾ ੬੩੫)

Sri Satguru Jagjit Singh Ji eLibrary NamdhariElibrary@gmail.com

ਅਧਿਆਇ 4

# ਅਧਿਆਤਮਿਕ ਪ੍ਰਗਤੀ : ਪੰਜ ਖੰਡਾਂ ਦੀ ਵਿਚਾਰ

ਉਦੇਸ਼ ਅਤੇ ਉਦੇਸ਼-ਪ੍ਰਾਪਤੀ-ਹਿਤ ਅਪਨਾਏ ਜਾਂਦੇ ਸਾਧਨਾਂ ਦੀ ਵਿਚਾਰ ਲਗਭਗ ਸਾਰੇ ਧਰਮਾਂ ਤੇ ਦਾਰਸ਼ਨਿਕ ਚਿੰਤਨ ਵਿਚ ਪ੍ਰਬਲ ਰਹੀ ਹੈ। ਕਈ ਚਿੰਤਕਾਂ ਨੇ ਉਦੇਸ਼ਾਂ ਨੂੰ ਵਧੇਰੇ ਮਹੱਤਵ ਦਿੱਤਾ ਹੈ, ਅਤੇ ਮਨੋਰਥ ਦੀ ਪ੍ਰਾਪਤੀ ਲਈ ਕੋਈ ਵੀ ਸਾਧਨ ਅਪਨਾਏ ਜਾਣ ਨੂੰ ਹੱਕੀ ਮੰਨਿਆ ਹੈ। ਕੁਝ ਗਿਣਵੇਂ-ਚੁਣਵੇਂ ਵਿਚਾਰਵਾਨਾਂ ਨੇ ਸਾਧਨਾਂ ਦੀ ਸ਼ੁੱਧਤਾ ਉਤੇ ਬਲ ਦਿੱਤਾ ਹੈ, ਕੇਵਲ ਉਦੇਸ਼-ਪ੍ਰਾਪਤੀ ਨੂੰ ਪਹਿਲ ਨਹੀਂ ਦਿੱਤੀ। ਸ਼ੁੱਭ ਕਰਮ ਆਪਣੇ-ਆਪ ਵਿਚ ਕੀਮਤੀ ਹਨ, ਕਿਸੇ ਫਲ ਜਾਂ ਸਿੱਟੇ ਦੀ ਆਸ ਨਾਲ ਕਰਮਾਂ ਦੀ ਕੀਮਤ ਨਾਪੀ ਜਾਣੀ ਉਚਿਤ ਨਹੀਂ। ਕਈ ਦਰਸ਼ਨਵੇਤਾ ਉਦੇਸ਼ ਤੇ ਸਾਧਨ ਦੀ ਸਮੱਸਿਆ ਨੂੰ ਇਨ੍ਹਾਂ ਦੇ ਅੰਤਰ-ਸੰਬੰਧ ਦੀ ਦ੍ਰਿਸ਼ਟੀ ਤੋਂ ਪਰਖਦੇ ਹਨ। ਜਿੰਨਾ ਉੱਚਾ-ਸੁੱਚਾ ਉਦੇਸ਼ ਹੋਵੇਗਾ, ਓਨੇ ਹੀ ਸ਼ੁੱਭ ਤੇ ਉੱਤਮ ਸਾਧਨ ਅਪਨਾਉਣ ਦੀ ਆਵੱਸ਼ਕਤਾ ਹੋਵੇਗੀ। ਮਾਰਗ ਤੇ ਮੰਜ਼ਿਲ ਨੂੰ ਇਕ ਦੂਸਰੇ ਪਾਸੋਂ ਨਿਖੇੜਿਆ ਨਹੀਂ ਜਾ ਸਕਦਾ।

ਵਿਭਿੰਨ ਧਰਮ-ਸੰਪ੍ਰਦਾਵਾਂ ਦੇ ਸੰਚਾਲਕਾਂ ਨੇ ਭਿੰਨ ਭਿੰਨ ਲੱਕਸ਼ ਨਿਰਧਾਰਿਤ ਕੀਤੇ ਹਨ, ਚਾਹੇ ਕਈ-ਇਕ ਧਰਮਾਂ ਵਿਚ ਭਾਸ਼ਾਈ ਅੰਤਰ ਦੇ ਬਾਵਜੂਦ, ਭਾਵਨਾ ਦੀ ਸਾਂਝ ਵੀ ਦੇਖਣ ਵਿਚ ਆਉਂਦੀ ਹੈ। ਭਾਰਤੀ ਧਰਮ ਤੇ ਦਰਸ਼ਨ ਵਿਚ ਉੱਚਤਮ ਹਕੀਕਤ (ਪਰਮ-ਸਤਿ) ਦਾ ਦੀਦਾਰ, ਯਥਾਰਥ ਦਾ ਸਾਖਿਆਤ ਦਰਸ਼ਨ, ਸਚਾਈ ਦਾ ਅੰਤਰੀਵੀ ਅਨੁਭਵ, ਵਿਅਕਤੀ ਦਾ ਆਤਮਿਕ ਕਲਿਆਣ, ਪਰਮ ਸੁਖ ਤੇ ਸ਼ਾਂਤੀ ਦਾ ਜੀਵਨ, ਆਦਿਕ ਮਨੋਰਥ ਪ੍ਰਮੁੱਖ ਰਹੇ ਹਨ। ਬੋਧੀ ਚਿੰਤਨ ਦਾ ਉਦੇਸ਼ 'ਨਿਰਵਾਣ' ਹੈ, ਜੋ ਦੁਖ-ਸੰਤਾਪ ਤੋਂ ਮੁਕਤ, ਆਨੰਦਿਤ ਅਵੱਸਥਾ ਹੈ, ਜਿੱਥੇ ਕੋਈ ਤ੍ਰਿਸ਼ਨਾ ਬਾਕੀ ਨਹੀਂ ਰਹਿੰਦੀ ਅਤੇ ਸ਼ਾਂਤੀ ਦਾ ਪਸਾਰਾ ਹੋ ਜਾਂਦਾ ਹੈ। ਜੈਨ-ਮਤ ਨੇ ਉੱਚਤਮ ਅਵੱਸਥਾ ਨੂੰ 'ਕੈਵੱਲਯ' ਦਾ ਨਾਮ ਦਿੱਤਾ ਹੈ, ਜਿਥੇ ਪੂਰਨ ਗਿਆਨ, ਪੂਰਨ ਸ਼ਰਧਾ, ਅਨੰਤ ਸ਼ਕਤੀ ਤੇ ਪਰਮ ਅਨੰਦ ਦੀ ਪ੍ਰਾਪਤੀ ਹੈ। ਚਾਰਵਾਕੀ ਚਿੰਤਨ ਵਿਚ ਕਿਸੇ ਰਹੱਸਮਈ, ਆਤਮਿਕ ਅਨੁਭਵ ਦੀ ਸੰਭਾਵਨਾ ਪਰਵਾਨ ਨਹੀਂ ਕੀਤੀ ਗਈ। ਚਾਰਵਾਕ ਜਿਸ ਸਚਾਈ ਦਾ ਬੋਧ ਕਰਾਉਂਦਾ ਹੈ, ਉਹ ਨਿਤਾ-ਪ੍ਰਤੀ ਜੀਵਨ ਦੀ ਪਦਾਰਥਕ-ਸਮਾਜਕ ਸਚਾਈ ਹੈ।

ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀ ਗੁਰੂ ਸਾਹਿਬਾਨ ਨੇ ਭਾਰਤੀ ਧਰਮ-ਦਰਸ਼ਨ ਦੀ ਉਸ ਭਾਵਨਾ ਨਾਲ ਸੰਮਤੀ ਪ੍ਰਗਟਾਈ, ਜਿਸ ਅਨੁਸਾਰ ਅੰਤਰ-ਆਤਮੇ ਦੀ ਪਛਾਣ, ਪਰਮ ਸਤਿ ਦੀ ਰਹੱਸਮਈ ਸੋਈ ਅਤੇ ਪਰਮਾਤਮਾ ਨਾਲ 'ਅਭੇਦਤਾ' ਨੂੰ ਮੁੱਖ ਮਨੋਰਥ ਥਾਪਿਆ ਗਿਆ ਸੀ। ਗੁਰਬਾਣੀ ਵਿਚ ਜੀਵਨ ਦੇ ਉਦੇਸ਼ ਲਈ 'ਅਭੇਦਤਾ' ਤੋਂ ਸਿਵਾ

Sri Satguru Jagjit Singh Ji eLibrary NamdhariElibrary@gmail.com

ਬ੍ਰਹਮ-ਗਿਆਨ, ਸਚਿਆਰ-ਪਦ ਦੀ ਪ੍ਰਾਪਤੀ, ਜੀਵਨ-ਮੁਕਤੀ, ਸਹਿਜ ਤੇ ਅਨੰਦ, ਹਉਮੈਂ-ਭਾਵ ਤੋਂ ਮੁਕਤ ਗੁਰਮੁਖ ਦੀ ਅਵੱਸਥਾ, ਆਦਿਕ ਸੰਕੇਤਾਂ ਦੀ ਵਰਤੋਂ ਕੀਤੀ ਗਈ ਹੈ। ਜਿਸ ਅਧਿਆਤਮਿਕ ਉਦੇਸ਼ ਦੀ ਸਥਾਪਨਾ ਗੁਰਬਾਣੀ ਵਿਚ ਹੋਈ ਹੈ, ਉਸ ਦਾ ਸਾਧਨ ਨਾਮ-ਮਾਰਗ ਹੈ, ਜਿਸ ਵਿਚ ਆਤਮਿਕ ਤੇ ਨੈਤਿਕ ਪੱਖ ਸੰਮਿਲਤ ਹਨ। ਸਿੱਖੀ ਜੀਵਨ ਵਿਚ ਸਿਮਰਨ, ਸੇਵਾ ਤੇ ਸੰਗਤ ਨੂੰ ਪ੍ਰਮੁੱਖ ਸਥਾਨ ਪ੍ਰਾਪਤ ਹੈ। ਨਾਮ-ਮਾਰਗ ਦੇ ਅਧਿਆਤਮਿਕ ਸਾਧਨ ਨੂੰ ਵਿਭਿੰਨ ਪ੍ਰਕਰਣਾਂ ਵਿਚ ਭਿੰਨ-ਭਿੰਨ ਸੰਕੇਤਾਂ ਤੇ ਸੰਕਲਪਾਂ ਰਾਹੀਂ ਪ੍ਰਗਟਾਇਆ ਗਿਆ ਹੈ। ਜਪੁਜੀ ਸਾਹਿਬ ਬਾਣੀ ਵਿਚ 'ਪੰਜ-ਖੰਡਾਂ' ਦੀਆਂ ਪਉੜੀਆਂ ਸਿੱਖ ਧਰਮ ਦੇ ਉਦੇਸ਼ ਤੇ ਸਾਧਨ, ਆਦਰਸ਼ ਤੇ ਸਦਾਚਾਰ, ਪਰਮ ਸੱਚ ਤੇ ਆਤਮ-ਸਿੱਧੀ ਦੇ ਵਿਸ਼ਿਆਂ ਨੂੰ ਅਨੂਠੀ ਪੱਧਰ ਉਤੇ ਰੂਪਮਾਨ ਕਰਦੀਆਂ ਹਨ।

## ਪੰਜ-ਖੰਡਾਂ ਦੀ ਵਿਚਾਰ

ਗੁਰੂ ਨਾਨਕ ਦੇਵ ਰਚਿਤ 'ਜਪੁਜੀ' ਦੀਆਂ 38 ਪਉੜੀਆਂ ਵਿਚੋਂ, ਪਉੜੀ ਨੰਬਰ 34 ਤੋਂ 37 ਵਿਚ ਪੰਜ ਖੰਡਾਂ ਦਾ ਉਲੇਖ ਹੈ। ਇਨ੍ਹਾਂ ਖੰਡਾਂ ਨੂੰ ਕ੍ਰਮਵਾਰ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸੱਚ ਖੰਡ ਦੇ ਨਾਮ ਦਿੱਤੇ ਗਏ ਹਨ। ਪੰਜ-ਖੰਡ ਦੀ ਇਹ ਰਚਨਾ ਆਪਣੇ ਆਪ ਵਿਚ ਅਦੁੱਤੀ ਹੈ; ਗੁਰੂ ਗ੍ਰੰਥ ਸਾਹਿਬ ਦੇ ਕਿਸੇ ਹੋਰ ਪ੍ਰਕਰਣ ਵਿਚ ਇਹ ਨਾਮ ਦੁਹਰਾਏ ਨਹੀਂ ਗਏ, ਨਾ ਹੀ ਭਾਰਤੀ ਪਰੰਪਰਾ ਵਿਚ ਇਨ੍ਹਾਂ ਦਾ ਕੋਈ ਸੰਕੇਤ ਪ੍ਰਾਪਤ ਹੈ। 'ਖੰਡਾਂ' ਦੀ ਅਰਥ-ਵਿਆਖਿਆ ਵਿਭਿੰਨ ਦ੍ਰਿਸ਼ਟੀਕੋਣਾਂ ਤੋਂ, ਭਿੰਨ-ਭਿੰਨ ਪ੍ਰਣਾਲੀਆਂ ਦੇ ਅੰਤਰਗਤ, ਅਨੇਕ ਮਤ-ਭੇਦਾਂ ਸਹਿਤ ਹੁੰਦੀ ਆਈ ਹੈ। ਵਿਦਵਾਨ, ਖੋਜਕਾਰ, ਟੀਕਾਕਾਰ, ਵਿਆਖਿਆਕਾਰ, ਖੰਡਾਂ ਦੇ ਅਰਥਾਂ ਸੰਬੰਧੀ ਸਹਿਮਤ ਨਹੀਂ ਹੋ ਸਕੇ, ਵਾਦ-ਵਿਵਾਦ ਅਜੇ ਜਾਰੀ ਹੈ। ਏਨੀ ਦੀਰਘ, ਰਹੱਸ-ਭਰਪੂਰ ਰਚਨਾ ਕੀ ਉਦੇਸ਼ ਤੇ ਸੰਦੇਸ਼, ਸਾਧਨ ਤੇ ਮਾਰਗ ਦਰਸਾਉਂਦੀ ਹੈ, ਇਸ ਬਾਰੇ ਕੋਈ ਅੰਤਿਮ ਨਿਰਣਾ ਸਾਹਮਣੇ ਨਹੀਂ ਆਇਆ। ਕੇਵਲ ਸੱਚ-ਖੰਡ ਦੇ 'ਸੱਚ' ਨੂੰ ਨਿਸ਼ਾਨਾ ਮਿੱਥ ਕੇ ਬਾਕੀ ਚਾਰ ਖੰਡਾਂ ਨੂੰ ਸੱਚ ਤਕ ਰਸਾਈ ਦੇ ਪੜਾਅ ਮੰਨਣ ਤਕ ਆਮ-ਸਹਿਮਤੀ ਨਜ਼ਰ ਆਉਂਦੀ ਹੈ।

ਪੰਜ-ਖੰਡਾਂ ਦੀ ਵਿਚਾਰ ਦੇ ਸੰਦਰਭ ਵਿਚ ਪਹਿਲੀ ਸਮੱਸਿਆ 'ਖੰਡ' ਦੇ ਨਿਸ਼ਚਿਤ ਅਰਥ ਸੰਬੰਧੀ ਹੈ। ਇਸ ਨੁਕਤੇ ਉਤੇ ਡਾ. ਰਾਮ ਸਿੰਘ ਨੇ ਆਪਣੇ ਖੋਜ-ਪ੍ਰਬੰਧ ('ਜਪੁਜੀ ਦੇ ਪੰਜ ਖੰਡਾਂ ਦਾ ਬਹੁਪੱਖੀ ਅਧਿਐਨ', ਪ੍ਰਕਾਸ਼ਨ ਸਾਲ 1994) ਵਿਚ ਵਿਆਪਕ ਵਿਚਾਰ ਕੀਤੀ ਹੈ। ਖੰਡ ਨੂੰ ਟੁਕੜਾ, ਭਾਗ, ਇਲਾਕਾ ਦੇ ਅਰਥਾਂ ਤੋਂ ਬਿਨਾਂ, ਸਥਾਨ, ਕਾਂਡ, ਭੂਮਿਕਾ, ਪੜਾਅ, ਪੱਧਰ, ਮੰਡਲ, ਦਰਜਾ, ਆਤਮ-ਅਵੱਸਥਾ, ਆਦਿਕ ਅਨੇਕ ਅਰਥ ਦਿੱਤੇ ਗਏ ਹਨ। ਜੇਕਰ ਭੂਗੋਲਕ ਅਰਥਾਂ ਵਿਚ ਖੰਡਾਂ ਦੀ ਵਿਆਖਿਆ ਕਰੀਏ ਤਾਂ ਇਹ ਸਥਾਨ-ਵਾਚੀ ਸ਼ਬਦ ਜਾਪਦੇ ਹਨ। ਸੱਚ-ਖੰਡ ਸਭ ਤੋਂ ਉੱਚਾ ਵਾਸਤਵਿਕ ਮੰਡਲ ਹੈ, ਜਿਥੇ ਨਿਰੰਕਾਰ ਦਾ ਟਿਕਾਣਾ ਤੇ ਵਾਸਾ ਹੈ। ਬਾਕੀ ਦੇ ਚਾਰ ਮੰਡਲ ਨੀਵੇਂ ਦਰਜਿਆਂ ਉਤੇ ਹਨ। ਇਹ ਸਾਰੇ ਸਥਾਨ ਚੰਦਰ-ਲੋਕ, ਇੰਦਰ-ਲੋਕ, ਬ੍ਰਹਮ-ਲੋਕ ਆਦਿਕ, ਰਵਾਇਤੀ ਸਪਤ-ਲੋਕ ਜਾਂ ਅਸ਼ਟ-ਲੋਕ ਵਾਂਗ ਕਿਧਰੇ-ਨਾ-ਕਿਧਰੇ ਸਥਿਤ ਮੰਨਣੇ ਪੈਂਦੇ ਹਨ। ਇਨ੍ਹਾਂ ਨੂੰ ਵਾਸਤਵਿਕ ਟਿਕਾਣੇ ਜਾਂ ਭੌਤਿਕ

Sri Satguru Jagjit Singh Ji eLibrary NamdhariElibrary@gmail.com

ਸਥਾਨ ਨਾ ਮੰਨੀਏ, ਤਾਂ ਇਹ ਪਹੁੰਚੇ ਹੋਏ, ਦਿੱਬ-ਦ੍ਰਿਸ਼ਟੀ ਵਾਲੇ ਵਿਅਕਤੀਆਂ ਦੇ ਅਨੁਭਵ ਵਿਚ ਆਉਣ ਵਾਲੇ ਸੂਖਮ ਮੰਡਲ ਸਵੀਕਾਰਨੇ ਪੈਂਦੇ ਹਨ।

ਕਈ ਵਿਚਾਰਵਾਨਾਂ ਨੇ ਖੰਡਾਂ ਨੂੰ ਮਨੁੱਖੀ ਚੇਤਨਾ ਦੇ ਵਿਕਾਸ ਨਾਲ ਜੋੜਿਆ ਹੈ। ਜੇਕਰ ਇਕ ਪਾਸੇ 'ਖੰਡ' ਪਰਮ ਸਤਿ ਦੇ ਪੱਖ ਹਨ, ਤਾਂ ਦੂਜੇ ਪਾਸੇ ਇਹ ਮਾਨਸਿਕ ਜਾਂ ਆਤਮਿਕ ਵਿਕਾਸ ਦੇ ਦਰਜੇ ਹਨ। ਇਨ੍ਹਾਂ ਨੂੰ ਆਤਮਾ ਦੀਆਂ 'ਅਵੱਸਥਾਵਾਂ' ਵੀ ਕਿਹਾ ਜਾ ਸਕਦਾ ਹੈ। ਨੈਤਿਕ ਦ੍ਰਿਸ਼ਟੀ ਤੋਂ ਇਹ ਖੰਡ ਮਾਨਵੀ ਕਰਤੱਵ ਦੀਆਂ ਮੰਜ਼ਿਲਾਂ ਹਨ, ਜਿਨ੍ਹਾਂ ਨੂੰ ਤੈਅ ਕਰਨ ਉਪਰੰਤ ਜੀਵ ਪਰਮ-ਤੱਤ ਨਾਲ ਅਭੇਦ ਹੋ ਜਾਂਦਾ ਹੈ। ਫ਼ਲਸਫ਼ੇ ਦਾ ਤੱਤ-ਮੀਮਾਂਸਾ (ਮੈਟਾਫ਼ਿਜ਼ਿਕਸ) ਵਿਭਾਗ ਹਕੀਕਤ (ਯਥਾਰਥ) ਵੀ ਵਿਚਾਰ ਪ੍ਰਸਤੁਤ ਕਰਦਾ ਹੈ, ਜਦ ਕਿ ਸਦਾਚਾਰ-ਨਿਯਮਾਂਵਲੀ ਮਾਨਵੀ-ਉਦੇਸ਼ਾਂ ਤੇ ਕਰਤੱਵਾਂ ਦੀ ਸੋਝੀ ਪ੍ਰਦਾਨ ਕਰਦੀ ਹੈ। ਪੰਜ-ਖੰਡ ਪਉੜੀਆਂ ਵਿਚ ਤੱਤ-ਮੀਮਾਂਸਿਕ ਤੇ ਨੈਤਿਕ ਪੱਖ ਸੰਮਿਲਤ ਹੋਏ ਜਾਪਦੇ ਹਨ। ਦੂਜੇ ਸ਼ਬਦਾਂ ਵਿਚ, 'ਖੰਡ' ਦਾਰਸ਼ਨਿਕਤਾ ਤੇ ਨੈਤਿਕਤਾ, ਆਤਮ-ਵਿਦਿਆ ਤੇ ਅਧਿਆਤਮਿਕਤਾ ਦੀ ਇਕਸੁਰਤਾ ਦਾ ਨਿਵੇਕਲਾ ਪ੍ਰਮਾਣ ਹਨ।

## ਤੁਲਨਾਤਮਕ ਵਿਚਾਰ

ਇਹ ਠੀਕ ਹੈ ਕਿ ਪੰਜ-ਖੰਡ ਰਚਨਾ ਵਿਚ ਵਰਤੇ ਗਏ ਖੰਡਾਂ ਦੇ ਨਾਮ, ਇਸੇ ਰੂਪ ਵਿਚ, ਹੋਰ ਕਿਸੇ ਧਰਮ-ਦਰਸ਼ਨ ਜਾਂ ਸੰਪ੍ਰਦਾ ਵਿਚ ਨਹੀਂ ਮਿਲਦੇ, ਪਰ ਭਾਰਤੀ ਪਰੰਪਰਾ ਤੇ ਇਸਲਾਮੀ-ਸੂਫ਼ੀ ਕਤੇਬਾਂ ਵਿਚ ਰੂਹਾਨੀਅਤ ਦੇ ਦਰਜਿਆਂ ਦਾ ਵਰਣਨ ਜ਼ਰੂਰ ਪ੍ਰਾਪਤ ਹੈ, ਜੋ ਕਿਸੇ ਹੱਦ ਤਕ ਖੰਡਾਂ ਦੇ ਸਿਲਸਿਲੇ ਨਾਲ ਮੇਲ ਖਾਂਦਾ ਜਾਪਦਾ ਹੈ। ਸ਼ਾਸਤ੍ਰਾਂ ਨੇ ਮਨੁੱਖੀ ਜੀਵ ਵਿਚ ਚੇਤਨਾ ਦਾ ਗੁਣ ਆਵੱਸ਼ਕ ਮੰਨਿਆ ਹੈ, ਜੋ ਉਸ ਦੇ ਮਨ ਤੇ ਬੁੱਧੀ ਦੀ ਕ੍ਰਿਆ ਰਾਹੀਂ ਵਿਅਕਤ ਹੁੰਦਾ ਹੈ। ਤੈਤ੍ਰੀਯ ਉਪਨਿਸ਼ਦ ਵਿਚ ਜੀਵਨ ਦੇ 'ਪੰਜ ਕੋਸ਼ਾਂ' ਦਾ ਸਿਧਾਂਤ ਪ੍ਰਾਪਤ ਹੈ, ਜੋ ਜੀਵ ਦੀ ਆਤਮਾ ਨੂੰ ਪੜਦਿਆਂ ਹੇਠਾਂ ਕੱਜੀ ਰਖਦੇ ਹਨ। ਪਹਿਲਾ 'ਅੰਨਮਯ ਕੋਸ਼' ਹੈ, ਜੋ ਸਰੀਰ ਨੂੰ ਪਦਾਰਥਕ ਆਧਾਰ ਦੇਂਦਾ ਹੈ ਅਤੇ ਵਿਅਕਤੀ ਨੂੰ ਕਾਰਜ ਕਰਨ ਦੇ ਯੋਗ ਬਣਾਉਂਦਾ ਹੈ। ਦੂਸਰਾ 'ਪ੍ਰਾਣਮਯ ਕੋਸ਼' ਹੈ ਜੋ ਸੁਆਸ-ਯੰਤਰ ਦੇ ਰੂਪ ਵਿਚ ਵਿਅਕਤੀ ਦੇ ਜੀਵਨ ਦਾ ਆਧਾਰ ਹੈ। ਤੀਸਰਾ 'ਮਨੋਮਯ ਕੋਸ਼' ਹੈ ਜੋ ਵਧੇਰੇ ਸੂਖਮ ਮੰਡਲ ਹੈ; ਇਹ ਚੇਤਨਾ ਦੀ ਪੱਧਰ ਹੈ, ਜਿਥੇ ਕਾਮਨਾ, ਤ੍ਰਿਪਤੀ, ਸੁਆਦ, ਸ਼ੰਕਾ ਆਦਿ ਮਾਨਸਿਕ ਕ੍ਰਿਆਵਾਂ ਵਾਪਰਦੀਆਂ ਹਨ। ਚੌਥਾ 'ਵਿਗਿਆਨਮਯ ਕੋਸ਼' ਹੈ, ਜੋ ਮਾਨਸਿਕਤਾ ਦਾ ਉਚੇਰਾ ਭਾਗ ਹੈ, ਜਿਥੇ ਬੌਧਿਕ ਤੇ ਤਾਰਕਿਕ ਕ੍ਰਿਆ ਵਾਪਰਦੀ ਹੈ, ਸਾਹਿਤ, ਕਲਾ, ਦਰਸ਼ਨ ਵਿਚ ਰੁਚੀ ਜਾਗਦੀ ਹੈ। ਪੰਜਵਾਂ 'ਆਨੰਦਮਯ ਕੋਸ਼' ਹੈ, ਜੋ ਆਤਮਿਕ ਵਿਕਾਸ ਦੀ ਅੰਤਲੀ ਮੰਜ਼ਿਲ ਹੈ, ਅਤੇ ਅਨੰਦ ਵਿਚ ਮਗਨਤਾ ਦੀ ਸੂਖਮ ਪੱਧਰ ਹੈ।

ਉਪਨਿਸ਼ਦਾਂ ਅਨੁਸਾਰ, ਆਤਮਾ ਚੇਤਨ-ਤੱਤ ਹੈ, ਬੇਸ਼ੱਕ ਇਹ ਸਰੀਰ ਦੇ ਪਦਾਰਥਕ ਤੱਤਾਂ ਨਾਲ ਮਿਲ ਕੇ ਕਾਰਜ ਕਰਦੀ ਹੈ। ਮਾਂਡੂਕਯ ਉਪਨਿਸ਼ਦ ਨੇ ਚੇਤਨ ਸਰੂਪ ਆਤਮਾ ਦੀਆਂ ਚਾਰ ਅਵੱਸਥਾਵਾਂ ਮੰਨੀਆਂ ਹਨ : ਜਾਗ੍ਰਿਤ, ਸੁਪਨ, ਸੁਖੋਪਤੀ ਅਤੇ ਤੁਰੀਆ। ਅੰਤਿਮ ਅਵੱਸਥਾ ਵਿਚ ਕੇਵਲ ਸ਼ੁੱਧ ਚੇਤਨਾ ਬਾਕੀ ਰਹਿ ਜਾਂਦੀ ਹੈ, ਜੋ ਸਵੈ-ਪ੍ਰਕਾਸ਼ਿਤ ਹੈ, ਨਿਸ਼ਚਿਤ

Sri Satguru Jagjit Singh Ji eLibrary NamdhariElibrary@gmail.com

ਹੈ, ਧੁਨੀਆਂ ਦੀ ਧੁਨੀ ਹੈ। ਦ੍ਰਿਸ਼ਟਮਾਨ ਜਗਤ ਦਾ ਕਰਤਾ ਬ੍ਰਹਮ ਆਪ ਹੈ, ਜੋ ਆਤਮ-ਰੂਪੀ ਹੈ। ਬ੍ਰਹਮ ਵਿਚੋਂ ਜਗਤ ਉਪਜਦਾ ਹੈ, ਪਰ ਇਸ ਕ੍ਰਿਆ ਨਾਲ ਬ੍ਰਹਮ ਵਿਚ ਕੋਈ ਘਾਟ-ਵਾਧ ਨਹੀਂ ਹੁੰਦੀ। ਉਹ ਪੂਰਨ ਦਾ ਪੂਰਨ ਰਹਿੰਦਾ ਹੈ। ਇਕ ਤੋਂ ਵਧੀਕ ਉਪਨਿਸ਼ਦਾਂ ਨੇ ਗਿਆਨਕਾਰੀ ਦੀ ਕ੍ਰਿਆ ਨੂੰ ਸ੍ਰਵਣ (ਸਿਖਿਆ ਗ੍ਰਹਿਣ ਕਰਨਾ), ਮਨਨ (ਸਿੱਖਿਆ ਉਤੇ ਵਿਸ਼ਵਾਸ ਲਿਆਉਣਾ), ਅਤੇ ਨਿਧਿਧਿਆਸਣ (ਸਮਾਧੀ ਸਥਿਤ ਹੋ ਕੇ ਧਿਆਨ ਜੋੜਨਾ) ਦਾ ਉਲੇਖ ਦਿੱਤਾ ਹੈ। ਇਸ ਸਾਰੀ ਸਿੱਖਿਆ ਦਾ ਸਾਰ ਜੀਵ-ਆਤਮਾ ਦੀ ਮੁਕਤੀ ਦਾ ਮਾਰਗ ਨਿਰਧਾਰਿਤ ਕਰਨਾ ਹੈ। ਇਸਲਾਮ, ਸੂਫੀ-ਮਤ, ਪਾਰਸੀ ਤੇ ਈਸਾਈ ਮਤਾਂ ਵਿਚਲੇ ਵਿਕਾਸਮਈ ਦਰਜਿਆਂ ਦਾ ਜ਼ਿਕਰ ਕਰਦਿਆਂ, ਡਾ. ਰਾਮ ਸਿੰਘ ਨੇ ਇਨ੍ਹਾਂ ਦੀ ਪੰਜ-ਖੰਡੀ ਵਿਕਾਸ ਨਾਲ ਤੁਲਨਾ ਕੀਤੀ ਹੈ, ਚਾਹੇ ਪੂਰੀ ਸੂਰੀ ਸਾਂਝ ਕਿਸੇ ਲਿਖਤ ਵਿਚ ਪ੍ਰਾਪਤ ਨਹੀਂ। ਇਮਾਮ ਗੱਜ਼ਾਲੀ ਨੇ ਇਕ ਪੁਰਾਣੀ ਰਵਾਇਤ ਦਾ ਹਵਾਲਾ ਦੇਂਦਿਆਂ ਲਿਖਿਆ ਹੈ—ਅੱਲਹ ਦੇ ਰੋਸ਼ਨੀ ਤੇ ਹਨੇਰੇ ਦੇ ਸੱਤਰ ਹਜ਼ਾਰ ਪੜਦੇ ਹਨ, ਜੋ ਹਜ਼ਾਰ ਹਜ਼ਾਰ ਦੇ ਸੱਤ ਸੰਗ੍ਰੈਹਾਂ ਵਿਚ ਵੰਡੇ ਹੋਏ ਹਨ, ਇਨ੍ਹਾਂ ਨੂੰ ਸੂਫ਼ੀ 'ਮਕਾਮਾਤ' ਕਹਿੰਦੇ ਹਨ। ਵੈਸੇ, ਸੂਫ਼ੀ-ਮਤ ਦੀਆਂ ਚਾਰ ਦਸ਼ਾਵਾਂ ਪ੍ਰਸਿੱਧ ਹਨ : ਸ਼ਰੀਅਤ, ਤਰੀਕਤ, ਮਾਰਫਿਤ ਤੇ ਹਕੀਕਤ। ਇਨ੍ਹਾਂ ਦਸ਼ਾਵਾਂ ਦਾ ਸੰਬੰਧ ਚਾਰ 'ਆਲਮਾਂ' ਨਾਲ ਹੈ, ਜਿਨ੍ਹਾਂ ਨੂੰ ਵੇਦਾਂਤੀ 'ਕੋਸ਼ਾਂ' ਨਾਲ ਵੀ ਤੁਲਨਾ ਦਿੱਤੀ ਜਾ ਸਕਦੀ ਹੈ। ਸੂਫ਼ੀਆਂ ਦੇ ਸੱਤ ਮਕਾਮਾਤ, ਉਨ੍ਹਾਂ ਦੀਆਂ ਚਾਰ ਦਸ਼ਾਵਾਂ ਤੇ ਚਾਰ ਆਲਮਾਂ ਨਾਲੋਂ ਕੋਈ ਬਹੁਤੇ ਭਿੰਨ ਸੰਕਲਪ ਨਹੀਂ। ਅੰਤਲਾ ਦਰਜਾ 'ਵਸਲ' ਹੈ—ਜਿਥੇ ਪੁੱਜ ਕੇ ਸੂਫ਼ੀ ਇਲਾਹੀ ਦਰ ਉਤੇ ਪਰਵਾਨ ਚੜ੍ਹਦਾ ਹੈ।

ਈਸਾਈ ਮਤ ਦੇ ਆਤਮਿਕ ਪੜਾਵਾਂ ਨੂੰ ਦ੍ਰਿਸ਼ਟੀਗੋਚਰ ਕਰਦਿਆਂ, ਡਾ. ਰਾਮ ਸਿੰਘ ਨੇ ਇਨ੍ਹਾਂ ਨੂੰ ਆਤਮ-ਜਾਗ੍ਰਿਤ ਅਵੱਸਥਾ, ਆਤਮ-ਸ਼ੁੱਧੀ, ਆਤਮ-ਪ੍ਰਕਾਸ਼, ਆਤਮਿਕ ਅੰਧਕਾਰ ਅਤੇ ਆਤਮਿਕ ਸੰਜੋਗ ਦੇ ਨਾਮ ਦਿੱਤੇ ਹਨ। ਅੰਤਲੀ ਅਵੱਸਥਾ ਸੰਪੂਰਨ ਸ਼ਾਂਤੀ ਤੇ ਅਥਾਹ ਖੇੜੇ ਦੀ ਦਸ਼ਾ ਹੈ, ਜੋ ਜੀਵਨ-ਮੁਕਤੀ ਦੇ ਸੰਕਲਪ ਨਾਲ ਵਧੇਰੇ ਮੇਲ ਖਾਂਦੀ ਹੈ। ਖੋਜਕਾਰ ਨੇ ਵਰਤਮਾਨ ਕਾਲ ਦੇ ਪਾਰਸੀ ਸੰਤ 'ਮਿਹਰ ਬਾਬਾ' ਦੀਆਂ ਲਿਖਤਾਂ ਦਾ ਹਵਾਲਾ ਵੀ ਦਿੱਤਾ ਹੈ, ਜਿਨ੍ਹਾਂ ਵਿਚ ਭਾਰਤੀ ਅਦਵੈਤ ਵੇਦਾਂਤ ਅਤੇ ਸੂਫ਼ੀ ਮਤ ਦੀ ਤੁਲਨਾ ਬੜੀ ਪ੍ਰਬੀਨਤਾ ਨਾਲ ਕੀਤੀ ਗਈ ਹੈ। ਮਿਹਰ ਬਾਬਾ ਪਰਮਾਤਮਾ ਤੋਂ ਸ਼ੁਰੂ ਕਰ ਕੇ, ਪ੍ਰਕਿਰਤੀ ਦੇ ਵਿਕਾਸ ਦੁਆਰਾ ਮਨੁੱਖ ਤਕ ਪੁੱਜਦਾ ਹੈ, ਫੇਰ ਪੁਨਰ-ਜਨਮ ਦੇ ਚੱਕਰਾਂ ਉਪਰੰਤ, ਮਨੁੱਖ ਦੇ ਅੰਤਰ-ਵਿਕਾਸ ਦਾ ਉਲੇਖ ਦੇਂਦਾ ਹੈ, ਜਿਥੇ ਆਤਮ-ਸਿੱਧੀ ਤੇ ਪਰਮਾਤਮਾ ਵਿਚ ਲੀਨਤਾ ਦਾ ਲੱਕਸ਼ ਪ੍ਰਾਪਤ ਹੈ। ਮਿਹਰਬਾਬਾ ਦੇ ਉਲੀਕੇ ਸੱਤ ਤਬਕਾਂ ਵਿਚੋਂ ਅੰਤਲਾ 'ਤਬਕ' ਉਹ ਹੈ ਜਿਥੇ ਸਭ ਸੰਸਕਾਰ ਤੇ ਦਵੈਤ ਮਿਟ ਜਾਂਦੇ ਹਨ, ਜੀਵਾਤਮਾ ਆਪੇ ਤੋਂ ਪੂਰੀ ਤਰ੍ਹਾਂ ਚੇਤੰਨ ਹੋ ਜਾਂਦੀ ਹੈ ਅਤੇ ਪਰਮਾਤਮਾ ਦੀ ਬੇਅੰਤ ਸ਼ਕਤੀ, ਗਿਆਨ ਤੇ ਅਨੰਦ ਨੂੰ ਅਨੁਭਵ ਕਰਦੀ ਹੈ। ਇਹ ਆਤਮਾ-ਪਰਮਾਤਮਾ ਦੀ ਇਕਸੁਰਤਾ ਦਾ ਮੰਡਲ ਹੈ।

## ਧਰਮ-ਖੰਡ ਦਾ ਵਰਤਾਰਾ

ਆਤਮਿਕ ਪ੍ਰਗਤੀ ਦੇ ਪੰਧ ਦਾ ਮੁੱਢਲਾ ਪੜਾਅ, ਪੰਜ-ਖੰਡ ਰਚਨਾ ਅਨੁਸਾਰ, 'ਧਰਮ

Sri Satguru Jagjit Singh Ji eLibrary NamdhariElibrary@gmail.com

ਖੰਡ' ਹੈ। ਇਸ ਨੂੰ ਨਿਯਮਾਂ ਦੀ ਸੋਝੀ ਦਾ ਖੰਡ ਮੰਨਿਆ ਜਾ ਸਕਦਾ ਹੈ। ਇਸ ਖੰਡ ਦਾ ਵਰਣਨ ਜਪੁਜੀ ਸਾਹਿਬ ਦੀ ਚੌਂਤੀਵੀਂ ਪਉੜੀ ਵਿਚ ਹੋਇਆ ਹੈ, ਜਦ ਕਿ ਇਸ ਦਾ ਨਾਮਕਰਨ ਪੈਂਤੀਵੀਂ ਪਉੜੀ ਦੇ ਅਰੰਭ ਵਿਚ ਪ੍ਰਾਪਤ ਹੈ—*ਧਰਮ ਖੰਡ ਕਾ ਏਹੋ ਧਰਮੁ।* ਜੋ ਨਿਯਮ ਇਸ ਖੰਡ ਵਿਚ ਦ੍ਰਿੜਾਏ ਗਏ ਹਨ, ਉਹ ਪ੍ਰਕਿਰਤੀ ਵਿਚ ਵਰਤ ਰਿਹਾ ਭੌਤਿਕ ਨਿਯਮ ਅਤੇ ਮਾਨਵੀ ਸੰਸਾਰ ਵਿਚ ਵਿਆਪਕ ਕਰਮ-ਫਲ ਦਾ ਨੇਮ ਹਨ। ਜੇਕਰ ਕੁਦਰਤੀ ਨਿਯਮ ਅਤੇ ਮਨੁੱਖੀ ਕਰਮਾਂ ਦੇ ਨਿਯਮ ਨੂੰ ਇਕ ਦੂਜੇ ਦੇ ਪੂਰਕ ਮੰਨ ਲਈਏ ਤਾਂ, ਜਿਵੇਂ ਫ਼ਿਲਾਸਫ਼ਰ ਕਾਂਟ ਨੇਂ ਕਿਹਾ ਹੈ—*ਤਾਰਿਕਾ ਮੰਡਲ ਬਾਹਰਵਾਰ ਅਤੇ ਨੈਤਿਕ ਨਿਯਮ ਅੰਦਰਵਾਰ*—ਇੱਕੋ ਕਾਨੂੰਨ ਦੇ ਦੋ ਰੁਖ ਹਨ। ਜਿਸ ਸੰਜਮ ਜਾਂ ਡਿਸਿਪਲਿਨ ਵਿਚ ਅਰਸ਼ੀ ਸਿਤਾਰੇ ਤੇ ਗ੍ਰਹਿ ਆਪਣੀ ਆਪਣੀ ਭੋਣੀ ਭੌਂ ਰਹੇ ਹਨ, ਉਸ ਨੂੰ *ਭੈ ਵਿਚ ਸੂਰਜ, ਭੈ ਵਿਚ ਚੰਦ। ਕੋਹ ਕਰੋੜੀ ਚਲਤ ਨ ਅੰਤ* (ਵਾਰ ਆਸਾ) ਦੇ ਸ਼ਬਦਾਂ ਵਿਚ ਦਰਸਾਇਆ ਗਿਆ ਹੈ। ਧਰਮ ਖੰਡ ਦੀ ਪਉੜੀ ਸਮੇਂ-ਸਥਾਨ ਦੀਆਂ ਸੀਮਾਵਾਂ ਅੰਦਰ ਸਥਾਪਿਤ ਧਰਤੀ ਦਾ ਹਵਾਲਾ ਦੇਣ ਉਪਰੰਤ ਤਰ੍ਹਾਂ-ਤਰ੍ਹਾਂ ਦੇ ਜੀਵ-ਜੰਤਾਂ ਅਤੇ ਮਨੁੱਖੀ ਕਰਮਾਂ ਦਾ ਸੰਕੇਤ ਦੇਂਦੀ ਹੈ। ਇਸ ਪਉੜੀ ਦੀ ਸਮੁੱਚੀ ਸੇਧ 'ਕਰਮਾਂ' ਦੀ ਪਰਖ ਹੈ ਜੋ ਕੱਚੇ ਤੇ ਪੱਕੇ ਦਾ ਨਿਰਣਾ ਕਰਦੀ ਹੈ।

ਧਰਮ-ਖੰਡ ਦੀ ਪਉੜੀ ਵਿਚ ਜੋ ਦਾਰਸ਼ਨਿਕ ਸੰਕਲਪ ਵਰਤੋਂ ਵਿਚ ਆਏ ਹਨ, ਉਹ 'ਧਰਮ' 'ਕਰਮ', 'ਸੱਚਾ ਦਰਬਾਰ', 'ਪੰਚ' ਅਤੇ 'ਨਦਰ ਕਰਮ' ਹਨ। ਇਥੇ 'ਧਰਮਸ਼ਾਲ' ਨੂੰ ਧਰਮ ਕਮਾਉਣ ਜਾਂ ਕਰਤੱਵ ਨਿਭਾਉਣ ਦਾ ਸਥਾਨ ਪਰਵਾਨ ਕੀਤਾ ਜਾਪਦਾ ਹੈ। ਵਿਅਕਤੀ ਦੇ ਹਰ ਕਰਮ ਦੀ ਵਿਚਾਰ ਤੇ ਪਰਖ 'ਸੱਚੇ' ਨੇ ਆਪ ਕਰਨੀ ਹੈ ਅਤੇ ਸ਼ੁੱਭ ਕਰਮਾਂ ਵਾਲਿਆਂ ਨੂੰ ਸ੍ਰੇਸ਼ਟ ਤੇ ਚੁਣਵੇਂ 'ਪੰਚਾਂ' ਦੀ ਸ਼੍ਰੇਣੀ ਵਿਚ ਰਖਿਆ ਜਾਣਾ ਹੈ। ਧਰਮ-ਖੰਡ ਦੀ ਰਹੱਸਮਈ ਰਮਜ਼ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਦਾ ਸੰਕੇਤ ਹੈ, ਜੋ ਗੁਰਬਾਣੀ ਦੀ ਸਮੁੱਚੀ ਭਾਵਨਾ ਦੀ ਅਨੁਸਾਰੀ ਹੈ। ਨੇਕ ਕਰਮਾਂ ਦਾ ਪ੍ਰੇਰਕ ਵੀ ਉਹੀ ਹੈ, ਕਰਮਾਂ ਦੀ ਪਰਖ ਵੀ ਆਪ ਕਰਦਾ ਹੈ। ਇਹ ਸਾਰੀ ਹੁਕਮ ਤੇ ਭਾਣੇ ਦੀ ਖੇਡ ਹੈ, ਕਰਤੇ ਦੀ ਲੀਲ੍ਹਾ ਹੈ। ਮਨੁੱਖ ਨੂੰ ਸੁਤੰਤਰਤਾ ਦੀ ਦੇਣ ਵੀ ਉਸੇ ਨੇ ਦਿੱਤੀ ਹੈ। ਇਸ ਦਾਤ ਨੂੰ ਸੂਝ-ਬੂਝ ਨਾਲ ਵਰਤੋਂ ਵਿਚ ਲਿਆਉਣਾ ਮਨੁੱਖ ਦਾ ਕਰਤੱਵ ਹੈ। ਧਰਤੀ ਕਰਮ-ਭੂਮੀ ਹੈ, ਜਿਥੇ ਆ ਕੇ ਵਿਅਕਤੀ ਨੇ ਕਰਮ ਕਰਨੇ ਹਨ, ਦੈਵੀ ਨਿਯਮ ਦੀ ਪਛਾਣ ਕਰਨੀ ਹੈ, ਸਦਾਚਾਰਕ ਕ੍ਰਿਆ ਨਿਭਾਉਣੀ ਹੈ।

ਭਾਈ ਮਨੀ ਸਿੰਘ ਨੇ ਧਰਮ-ਖੰਡ ਨੂੰ 'ਕਰਮਚਾਰੀਆਂ' ਦਾ ਮੰਡਲ ਆਖਿਆ ਹੈ। ਭਾਈ ਜੋਧ ਸਿੰਘ ਅਨੁਸਾਰ ਇਹ ਕਰਮਾਂ ਦਾ ਖੰਡ ਹੈ। ਪੰਡਿਤ ਕਰਤਾਰ ਸਿੰਘ ਦਾਖਾ ਲਈ ਇਹ 'ਧਰਮ ਰਾਇ ਦਾ ਖੰਡ' ਹੈ। ਆਨੰਦ ਘਣ ਨੇ ਇਸ ਨੂੰ 'ਜੈਸਾ ਕਰਮ, ਤੈਸਾ ਫਲ' ਦੇ ਨਿਯਮ ਦਾ ਅਨੁਸਾਰੀ ਮੰਨਿਆ ਹੈ। ਮਹੰਤ ਹਰਿ ਪ੍ਰਸ਼ਾਦ ਲਈ ਇਹ 'ਸ਼ੁੱਭ ਕਰਮ ਕੇ ਕਰਨੇਂ ਕੀ ਜਗਹ ਹੈ।' ਡਾ. ਰਾਮ ਸਿੰਘ ਨੇ ਧਰਮ-ਖੰਡ ਦੀ ਆਮ ਹੁੰਦੀ ਵਿਆਖਿਆ ਬਾਰੇ ਇਹ ਸਿੱਟੇ ਕੱਢੇ ਹਨ :

(ੳ) ਵਿਗਿਆਨਕ ਅਤੇ ਬੌਧਿਕ ਰੁਚੀਆਂ ਵਾਲੇ ਵਿਆਖਿਆਕਾਰ ਇਸ ਵਿਚ ਕਾਰਨਤਾ ਦੇ ਨਿਯਮ ਜਾਂ ਕੁਦਰਤੀ-ਕਾਨੂੰਨਾਂ ਦੀ ਪ੍ਰਧਾਨਤਾ ਉਤੇ ਜ਼ੋਰ ਦੇਂਦੇ ਹਨ।

(ਅ) ਸਦਾਚਾਰਕ ਤੇ ਸਮਾਜਕ ਬਿਰਤੀਆਂ ਵਾਲੇ ਇਸ ਵਿਚੋਂ ਨੈਤਿਕ ਨਿਯਮ ਨੂੰ

Sri Satguru Jagjit Singh Ji eLibrary NamdhariElibrary@gmail.com

ਉਘਾੜਦੇ ਹਨ।

(ੲ) ਧਾਰਮਿਕ ਉਪਦੇਸ਼ ਦੇਣ ਦੇ ਚਾਹਵਾਨ ਇਸ ਦੇ ਪਰਮਾਰਥਕ ਪ੍ਰਭਾਵ ਨੂੰ ਸਪੱਸ਼ਟ ਕਰਨ ਦਾ ਜਤਨ ਕਰਦੇ ਹਨ। ਕਈ ਹੋਰ ਵਿਦਵਾਨ ਕੁਦਰਤੀ ਨਿਯਮਾਂ ਦੀ ਸ਼੍ਰੇਣੀ ਵਿਚ ਨੈਤਿਕ ਨਿਯਮਾਂ ਨੂੰ ਵੀ ਸ਼ਾਮਿਲ ਕਰਨ ਦੇ ਹਾਮੀ ਹਨ।

ਸਮੁੱਚੇ ਰੂਪ ਵਿਚ ਧਰਮ-ਖੰਡ ਦੀ ਪਉੜੀ ਪਦਾਰਥਕ ਜਗਤ ਵਿਚ ਵਰਤ ਰਹੇ ਨਿਯਮਾਂ, ਇਸ ਦੇ ਵਿਭਿੰਨ ਜੀਵਾਂ ਤੇ ਮਨੁੱਖੀ ਕ੍ਰਿਆਵਾਂ ਦਾ ਚੌਖਟਾ ਪ੍ਰਸਤੁਤ ਕਰਦੀ ਹੈ। ਭਾਰਤੀ ਪਰੰਪਰਾ ਨੇ ਧਰਮ, ਅਰਥ, ਕਾਮ, ਮੋਖ ਦੀਆਂ ਕੀਮਤਾਂ ਦਾ ਚੌਹਰਾ ਵਿਧਾਨ ਘੜਿਆ ਸੀ। ਧਰਮ-ਖੰਡ ਦੀ ਪਉੜੀ ਚਾਰ ਪਦਾਰਥਾਂ ਵਿਚੋਂ ਮਨੁੱਖ ਦੇ ਆਰਥਿਕ ਤੇ ਭਾਵੁਕ ਜੀਵਨ ਦੀਆਂ ਲੋੜਾਂ ਨੂੰ ਧਿਆਨ ਵਿਚ ਰਖਦਿਆਂ, ਇਨ੍ਹਾਂ ਉਤੇ 'ਧਰਮ' ਦਾ ਪਹਿਰਾ ਸਥਾਪਿਤ ਕਰਦੀ ਹੈ। ਪਰੰਪਰਾਈ ਸਿਧਾਂਤ ਦਾ ਨਿਸ਼ਾਨਾ ਮੋਖ-ਪ੍ਰਾਪਤੀ ਸੀ, ਜਿਸ ਦੀ ਸੱਚ-ਖੰਡ ਦੇ ਰਹੱਸਮਈ ਅਨੁਭਵ ਜਾਂ ਜੀਵਨ-ਮੁਕਤੀ ਦੇ ਉਦੇਸ਼ ਨਾਲ ਤੁਲਨਾ ਸੰਭਵ ਹੈ। ਨੈਤਿਕ ਦ੍ਰਿਸ਼ਟੀ ਤੋਂ, ਧਰਮ ਦਾ ਜੀਵਨ ਕਰਤੱਵ ਵੀ ਪਾਲਨਾ ਦਾ ਜੀਵਨ ਹੈ, ਸਦਾਚਾਰ ਦਾ ਜੀਵਨ ਹੈ, ਸਮਾਜ-ਸੇਵਾ ਦਾ ਜੀਵਨ ਹੈ। 'ਸੱਚੇ ਦਰਬਾਰ' ਦਾ ਬਿੰਬ ਧਰਮ-ਖੰਡ ਦੀ ਨੈਤਿਕ ਭਾਵਨਾ ਨੂੰ, ਕਰਮਾਂ ਦੀ ਪਰਖ ਦੇ ਸੰਦਰਭ ਵਿਚ ਪ੍ਰਸਤੁਤ ਕਰਦਿਆਂ, ਅਧਿਆਤਮਕ ਪੱਧਰ ਉਤੇ ਲੈ ਜਾਂਦਾ ਹੈ। ਇਹ ਨੈਤਿਕਤਾ ਤੇ ਆਤਮਿਕ ਚੇਤਨਤਾ ਦਾ ਸੁਖਾਵਾਂ ਸੁਮੇਲ ਹੈ। 'ਸੱਚ' ਦੀ ਯਾਤਰਾ ਉਤੇ ਤੁਰੇ ਸਾਧਕ ਲਈ ਧਰਮ-ਖੰਡ ਪਹਿਲਾ ਤੇ ਆਵੱਸ਼ਕ ਪੜਾਅ ਹੈ।

## ਗਿਆਨ-ਖੰਡ ਦਾ ਪ੍ਰਕਾਸ਼

ਆਤਮਿਕ ਪ੍ਰਗਤੀ ਦੇ ਪਾਂਧੀ ਦੀ ਦੂਸਰੀ ਅਵੱਸਥਾ ਗਿਆਨ-ਖੰਡ ਦੀ ਅਵੱਸਥਾ ਹੈ, ਜੋ ਦਾਰਸ਼ਨਿਕ ਦ੍ਰਿਸ਼ਟੀ ਤੋਂ ਵਿਸ਼ਵ ਦੀ ਬੇਅੰਤਤਾ ਅਤੇ ਨੈਤਿਕ ਦ੍ਰਿਸ਼ਟੀ ਤੋਂ ਮਨੁੱਖੀ ਚਿੰਤਨ ਦੀ ਵਿਸ਼ਾਲਤਾ ਦਾ ਅਰਥ ਨਿਸ਼ਚੇ ਕਰਦੀ ਹੈ। 'ਗਿਆਨ ਖੰਡ' ਦਾ ਸੰਕੇਤ ਪਹਿਲਾਂ ਪੈਂਤੀਵੀ ਪਉੜੀ ਵਿਚ ਆਇਆ ਹੈ, ਜਿਥੇ ਗੁਰੂ ਸਾਹਿਬ ਕਹਿ ਰਹੇ ਹਨ—ਹੁਣ ਮੈਂ ਗਿਆਨ ਖੰਡ ਦੀ ਪ੍ਰਕਿਰਤੀ ਵਰਣਨ ਕਰਦਾ ਹਾਂ। ਦੂਸਰੀ ਵਾਰ ਇਹ ਸੰਕੇਤ 'ਸਰਮ-ਖੰਡ' ਵਾਲੀ ਪਉੜੀ ਦੇ ਅਰੰਭ ਵਿਚ ਆਇਆ ਹੈ।—*ਗਿਆਨ ਖੰਡ ਮਹਿ ਗਿਆਨੁ ਪਰਚੰਡੁ। ਤਿਥੈ ਨਾਦ ਬਿਨੋਦ ਕੋਡ ਅਨੰਦੁ।* ਧਰਮ-ਖੰਡ ਵਿਚ ਨਿਯਮਾਂ ਦੇ ਵਰਤਾਰੇ ਦੀ ਸੋਝੀ ਸੀ, ਗਿਆਨ-ਖੰਡ ਵਿਚ ਇਹ ਸੋਝੀ ਪ੍ਰਚੰਡ ਗਿਆਨ ਵਿਚ ਬਦਲ ਜਾਂਦੀ ਹੈ, ਜਿਸ ਨੂੰ 'ਕੇਤੇ' ਦੇ ਸੰਕੇਤ ਰਾਹੀਂ ਪ੍ਰਗਟਾਇਆ ਗਿਆ ਹੈ। ਕੇਵਲ ਪਉਣ, ਪਾਣੀ, ਅਗਨੀ ਦੇ ਰੂਪ ਹੀ ਅਨੇਕ ਨਹੀਂ, ਅਤੇ ਨਾ ਹੀ ਇੰਦਰ, ਚੰਦਰ, ਸੂਰਜ ਹੀ ਅਣਗਿਣਤ ਹਨ, ਸਗੋਂ ਬ੍ਰਹਮਾ ਵੀ ਇਕ ਨਹੀਂ, "ਕੇਤੇ ਬਰਮੇ ਘਾੜਿਤ ਘੜੀਅਹਿ" ਅਤੇ ਕ੍ਰਿਸ਼ਨ ਤੇ ਸ਼ਿਵਜੀ, ਦੇਵੀਆਂ ਦੇਵਤੇ ਤੇ ਮੁਨੀ ਆਦਿਕ ਵੀ ਬੇਅੰਤ ਹਨ। ਇਕ ਪਾਸੇ ਇਹ ਬ੍ਰਹਿਮੰਡੀ ਰਚਨਾ ਦੀਆਂ ਹੋਂਦ-ਹਸਤੀਆਂ ਦੇ ਅਮੁੱਕ ਪਾਸਾਰੇ ਦਾ ਚਿਤਰਨ ਹੈ, ਦੂਸਰੇ ਪਾਸੇ ਜੀਵ ਦੇ ਬੌਧਿਕ ਪ੍ਰਕਾਸ਼ ਦਾ ਉਲੇਖ ਹੈ।

ਵਿਰਾਟ ਜਗਤ ਦੀ ਵਿਸ਼ਾਲਤਾ ਤੇ ਵਿਭਿੰਨਤਾ ਦਾ ਬੋਧ ਕਰਾਉਣ ਹਿਤ ਜਪੁਜੀ ਦੇ ਕਰਤਾ ਨੇ ਲੱਖ, ਅਸੰਖ, ਕੈਤੇ, ਕੇਤੀਆਂ ਦੇ ਸੰਕੇਤਾਂ ਦੀ ਵਰਤੋਂ ਕੀਤੀ ਹੈ। ਗੁਰੂ ਸਾਹਿਬ ਇਸ

Sri Satguru Jagjit Singh Ji eLibrary NamdhariElibrary@gmail.com

ਵਰਣਨ ਰਾਹੀਂ ਕਰਤਾਰੀ ਸ਼ਕਤੀ ਦਾ 'ਸੱਚ' ਦ੍ਰਿੜ੍ਹ ਕਰਵਾ ਰਹੇ ਹਨ। ਇਸ ਅਸੀਮ ਸ਼ਕਤੀ ਦਾ ਪ੍ਰਚੰਡ ਗਿਆਨ ਮਨੁੱਖੀ ਮਨ ਵਿਚ ਵਿਸਮਾਦ ਤੇ ਅਨੰਦ ਦੇ ਭਾਵ ਉਪਜਾਉਂਦਾ ਹੈ। ਬੌਧਿਕ ਤੇ ਤਾਰਕਿਕ ਪ੍ਰਕਾਸ਼ ਜਦੋਂ ਵਿਸਮਾਦਕ ਭਾਵਨਾ ਦੀ ਪੱਧਰ ਉਤੇ ਪੁੱਜਦੇ ਹਨ, ਤਾਂ ਆਤਮਿਕ ਉੱਨਤੀ ਦੀ ਇਕ ਹੋਰ ਮੰਜ਼ਿਲ ਤੈਅ ਹੋ ਜਾਂਦੀ ਹੈ। ਗਿਆਨ ਖੰਡ ਦਾ 'ਗਿਆਨ' ਕੇਵਲ-ਮਾਤਰ ਕੁਦਰਤੀ ਅਮਲਾਂ ਦੀ ਸੂਚਨਾ ਨਹੀਂ ਰਹਿ ਜਾਂਦਾ, ਇਹ ਰਹੱਸਮਈ ਅਨੁਭਵ ਅਤੇ ਦਿੱਬ ਦ੍ਰਿਸ਼ਟੀ ਦੀ ਪੱਧਰ ਦਾ ਅਧਿਆਤਮਕ ਗਿਆਨ ਹੋ ਨਿਬੜਦਾ ਹੈ। ਗੁਰਬਾਣੀ ਜਿਸ ਮੋਖ-ਦੁਆਰ ਦਾ ਉਦੇਸ਼ ਸਾਹਮਣੇ ਰਖਦੀ ਹੈ, ਉਹ 'ਹੁਕਮ' ਦੀ ਸੋਝੀ ਹੈ, ਹਉਮੈਂ-ਭਾਵ ਤੋਂ ਮੁਕਤੀ ਹੈ, ਅਤੇ ਗਿਆਨਵਾਨਤਾ ਦਾ ਅਨੁਭਵ ਹੈ।

## ਸਰਮ ਖੰਡ ਦਾ ਸੁਹਜ

ਖੰਡਾਂ ਦੀ ਤੀਸਰੀ ਅਵੱਸਥਾ ਨੂੰ ਬਾਣੀਕਾਰ ਨੇ 'ਸਰਮ ਖੰਡ' ਦਾ ਨਾਮ ਦਿੱਤਾ ਹੈ ਅਤੇ ਇਸ ਨੂੰ ਜਪੁਜੀ ਦੀ ਛੱਤੀਵੀਂ ਪਉੜੀ ਵਿਚ ਗਿਆਨ ਖੰਡ ਦੇ ਪ੍ਰਚੰਡ ਗਿਆਨ ਨਾਲ ਜੋੜ ਕੇ ਉਚਾਰਿਆ ਹੈ। ਇਥੇ ਵੀ ਦਾਰਸ਼ਨਿਕ ਤੇ ਨੈਤਿਕ ਦ੍ਰਿਸ਼ਟੀਆਂ ਦਾ ਸੁਮੇਲ ਪ੍ਰਤੱਖ ਹੈ। ਕਿਸੇ ਉਚੇਰੇ ਮੰਡਲ ਨੂੰ 'ਰੂਪ' ਤੇ 'ਅਨੂਪ ਘਾੜਤ' ਵਾਲਾ ਸੁਹਜ-ਭਰਿਆ ਮੰਡਲ ਦਰਸਾ ਕੇ, ਸਾਧਕ ਦੀ ਉਚੇਰੀ ਘਾੜਤ ਵਰਣਨ ਕੀਤੀ ਹੈ। 'ਸਰਮ' ਸ਼ਬਦ ਬਾਰੇ ਵਿਦਵਾਨਾਂ ਦੇ ਮਤ-ਭੇਦ ਚਲਦੇ ਆ ਰਹੇ ਹਨ। ਇਹ ਸੰਸਕ੍ਰਿਤ-ਮੂਲ ਦਾ 'ਸ਼੍ਰਮ' ਵੀ ਹੋ ਸਕਦਾ ਹੈ, ਫ਼ਾਰਸੀ ਦਾ 'ਸ਼ਰਮ' ਵੀ ਜਿਸ ਦਾ ਅਰਥ ਲੱਜਾ, ਪਤ, ਹਯਾ ਆਦਿਕ ਹੈ। "ਸਰਮ ਖੰਡ ਕੀ ਬਾਣੀ ਰੂਪੁ" ਦੀ ਪੰਕਤੀ ਵਿਚ 'ਸਰਮ' ਤੋਂ ਸਿਵਾ 'ਬਾਣੀ' ਤੇ 'ਰੂਪ' ਵੀ ਵਾਦ-ਵਿਵਾਦ ਦਾ ਵਿਸ਼ਾ ਬਣੇ ਰਹੇ ਹਨ। ਬਾਣੀ ਨੂੰ ਕਈਆਂ ਨੇ 'ਬਣਤਰ' (ਬਨਾਵਟ) ਮੰਨਿਆ ਹੈ, ਕਈ ਹੋਰਨਾਂ ਨੇ ਬਾਣੀ ਨੂੰ 'ਭਾਸ਼ਾ' ਤੇ 'ਪਰਿਭਾਸ਼ਾ' ਦੇ ਅਰਥਾਂ ਵਿਚ ਲਿਆ ਹੈ। 'ਸ਼੍ਰਮ' ਦਾ ਭਾਵ ਲੈਣ ਵਾਲੇ 'ਸਰਮ' ਨੂੰ ਉੱਦਮ, ਮਿਹਨਤ, ਰਚਨਾਤਮਕ ਕ੍ਰਿਆ ਮੰਨ ਕੇ, ਇਸ ਖੰਡ ਨੂੰ ਸੁਹਜਮਈ-ਆਤਮਿਕ ਅਨੁਭਵ ਨਾਲ ਜੋੜਦੇ ਹਨ। ਉਦਾਸੀ ਪ੍ਰਣਾਲੀ ਦੇ ਮਹੰਤ ਹਰਿ ਪ੍ਰਸਾਦ ਨੇ ਸਰਮ ਖੰਡ ਨੂੰ ਜੀਵਨ ਦੇ ਚਾਰ ਪਰੰਪਰਾਈ ਆਸ਼ਰਮਾਂ ਨਾਲ ਸੰਬੰਧਿਤ ਕਰ ਕੇ ਨਿਵੇਕਲੀ ਵਿਆਖਿਆ ਦੇ ਦਿੱਤੀ, ਜਿਸ ਨਾਲ ਵਿਦਵਾਨਾਂ ਦੀ ਸੰਮਤੀ ਨਹੀਂ। ਕੁਝ ਸ਼ਰਧਾਵਾਨਾਂ ਨੇ ਸਰਮ ਨੂੰ ਵੈਰਾਗ ਦਾ ਅਰਥ ਵੀ ਦਿੱਤਾ ਹੈ।

ਆਤਮਿਕ ਪ੍ਰਗਤੀ ਦੀ ਦ੍ਰਿਸ਼ਟੀ ਤੋਂ ਸਰਮ-ਖੰਡ ਉਸ ਉਚੇਰੀ ਚੇਤਨਾ ਦਾ ਲਖਾਇਕ ਹੈ, ਜਿਥੇ ਸਾਧਾਰਨ ਸੁੱਧ-ਬੁੱਧ ਨਵੇਂ ਸਿਰਿਓਂ ਘੜੀ ਜਾਂਦੀ ਹੈ ਅਤੇ ਇਹ ਰਿਸ਼ੀਆਂ ਤੇ ਸਿੱਧਾਂ ਦੀ ਸੂਝ-ਬੂਝ ਵਿਚ ਪਲਟ ਜਾਂਦੀ ਹੈ। ਇਸ ਅਵੱਸਥਾ ਨੂੰ ਪੁੱਜਾ ਸਾਧਕ ਪਰਮ ਹਕੀਕਤ ਦੀ ਸੁੰਦਰਤਾ ਨੂੰ ਮਾਣਦਾ ਹੈ। ਉਹ ਬ੍ਰਹਮ ਤੇ ਬ੍ਰਹਿਮੰਡ ਦੀ ਇਕਸੁਰਤਾ ਦਾ ਵਿਸਮਾਦੀ ਅਨੁਭਵ ਲੈਂਦਾ ਹੈ। ਗਿਆਨ-ਖੰਡ ਦੀ ਅਵੱਸਥਾ ਵਿਚ ਉਸ ਨੂੰ ਕੁਦਰਤ ਦੀ ਰੰਗ-ਰੰਗੀਲੀ ਏਕਤਾ ਦੀ ਸੋਝੀ ਹੋਈ ਸੀ, ਸਰਮ ਖੰਡ ਵਿਚ ਉਹ ਏਕਤਾ ਤੇ ਇਕਮਿਕਤਾ ਦਾ ਕਾਇਲ ਹੋ ਜਾਂਦਾ ਹੈ, ਕਿਉਂਕਿ *ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।* ਜਿਸ ਨੂੰ ਦੈਵੀ ਸੋਝੀ ਹੋ ਗਈ ਉਹ ਸਾਧਾਰਨ ਵਿਅਕਤੀ ਦੀ ਹਉਮੈਂ, ਵਿਕਾਰਾਂ ਤੇ ਸੀਮਾਵਾਂ ਤੋਂ ਉੱਪਰ ਉੱਠ ਜਾਂਦਾ ਹੈ। ਕਾਦਰ-ਕਰਤਾ ਦੀ

Sri Satguru Jagjit Singh Ji eLibrary NamdhariElibrary@gmail.com

ਮਿਹਰ ਹੋ ਜਾਵੇ ਤਾਂ ਉਸ ਦੀ ਪ੍ਰਤਿਭਾ ਅੱਗੇ ਵਿਸ਼ਵ-ਰਚਨਾ ਦੇ ਰਹੱਸ ਖੁਲ੍ਹ ਜਾਂਦੇ ਹਨ; ਉਸ ਨੂੰ ਖਲਕਤ ਵਿਚ ਖਾਲਕ ਦੇ ਦਰਸ਼ਨ ਹੋ ਜਾਂਦੇ ਹਨ। ਉਸ ਦੀ ਚੇਤਨਾ ਬ੍ਰਹਮ-ਗਿਆਨੀ ਦੀ ਚੇਤਨਾ ਹੋ ਨਿਬੜਦੀ ਹੈ।

## ਕਰਮ ਖੰਡ ਦੀ ਭਰਪੂਰਤਾ

ਧਰਮ, ਗਿਆਨ ਤੇ ਸਰਮ ਤੋਂ ਉਪਰੰਤ 'ਕਰਮ ਖੰਡ' ਦੀ ਵਾਰੀ ਆਉਂਦੀ ਹੈ। 'ਕਰਮ' ਸ਼ਬਦ ਬਾਰੇ ਵੀ ਮਤਭੇਦ ਜਾਰੀ ਰਹੇ ਹਨ। ਟੀਕਾਕਾਰਾਂ, ਵਿਦਵਾਨਾਂ ਦੀ ਬਹੁ-ਗਿਣਤੀ ਕਰਮ-ਖੰਡ ਨੂੰ ਬਖ਼ਸ਼ਿਸ਼, ਨਦਰ-ਕਰਮ, ਦੈਵੀ ਮਿਹਰ ਦਾ ਮੰਡਲ ਮੰਨਦੀ ਹੈ। ਜਪੁਜੀ ਦੇ ਅੰਗ੍ਰੇਜ਼ੀ ਅਨੁਵਾਦਕ ਜੋ ਇਸ ਧਾਰਨਾ ਦੇ ਹਾਮੀ ਹਨ, ਇਸ ਨੂੰ Region of Grace ਕਹਿੰਦੇ ਹਨ। ਡਾ. ਗੋਪਾਲ ਸਿੰਘ ਨੇ ਵੀ Domain of Grace ਤੁਕਾਂਗ ਵਰਤਿਆ ਹੈ; ਜਿਸ ਦਾ ਪ੍ਰਗਟਾਵਾ ਸ਼ਕਤੀ ਜਾਂ ਊਰਜਾ (ਪਾਵਰ) ਰਾਹੀਂ ਹੁੰਦਾ ਹੈ। ਇਸ ਧਾਰਨਾ ਉਤੇ ਕਿੰਤੂ ਕਰਨ ਵਾਲੇ ਕਹਿੰਦੇ ਹਨ ਕਿ ਦੈਵੀ ਮਿਹਰ ਕਿਸੇ ਵੀ ਵਿਅਕਤੀ ਉਤੇ, ਕਿਸੇ ਵੀ ਦਸ਼ਾ ਵਿਚ ਹੋ ਸਕਦੀ ਹੈ, ਕੇਵਲ ਕਰਮ-ਖੰਡ ਦੀ ਅਵੱਸਥਾ ਵਾਲਿਆਂ ਲਈ ਬਖ਼ਸ਼ਿਸ਼ ਕਿਉਂ ਰਾਖਵੀਂ ਰੱਖੀ ਮੰਨੀ ਜਾਵੇ? ਕਰਮ-ਖੰਡ ਦੀ ਪਉੜੀ ਵਿਚ ਕੁਝ ਹੋਰ ਸੰਕੇਤ ਵੀ ਅਜਿਹੇ ਹਨ, ਜਿਨ੍ਹਾਂ ਬਾਰੇ ਮਤ-ਭੇਦ ਕਾਫ਼ੀ ਤਿੱਖੇ ਰਹੇ ਹਨ, ਜਿਵੇਂ ਕਿ 'ਜੋਰੁ', 'ਸੀਤੋ ਸੀਤਾ', 'ਰਾਮੁ', 'ਲੋਅ'। ਜੋਰ ਨੂੰ ਕਈਆਂ ਨੇ ਜ਼ੋਰ ਜਾਂ ਬਲ ਕਿਹਾ ਹੈ, ਕਈ ਹੋਰਨਾਂ ਨੇ ਜੋੜ ਤੇ ਸੰਗਮ ਦਾ ਅਰਥ ਦਿੱਤਾ ਹੈ। 'ਸੀਤੋ-ਸੀਤਾ' ਰਾਣੀ ਸੀਤਾ ਵਰਗੀਆਂ ਨਾਰੀਆਂ, ਸੀਤਾ ਹੋਇਆ, ਸੀਤ ਤੇ ਅਸੀਤ (ਹਰਖ, ਸੋਗ) ਆਦਿਕ ਅਰਥਾਂ ਵਿਚ ਲਿਆ ਹੈ। ਰਾਮ ਨੂੰ ਕਈ ਟੀਕਾਕਾਰਾਂ ਨੇ ਸੀਤਾ ਦੇ ਪਤੀ ਰਾਮਚੰਦਰ, ਅਤੇ ਹੋਰਨਾਂ ਨੇ ਪਰਮਾਤਮਾ ਦਾ ਭਾਵ ਦਿੱਤਾ ਹੈ।

ਕਰਮ-ਖੰਡ ਨੂੰ ਸੰਸਕ੍ਰਿਤ-ਮੂਲ ਦੇ 'ਕਰਮ' ਦਾ ਅਰਥ ਦੇਣ ਵਾਲਿਆਂ ਲਈ ਇਹ ਸਦਾਚਾਰਕ ਬਲ, ਸ਼ੁੱਭ ਕਰਮ, ਨੇਕੀ ਤੇ ਕਦਰਾਂ-ਕੀਮਤਾਂ ਦਾ ਮੰਡਲ ਹੈ। ਪ੍ਰੋ. ਗੁਰਬਚਨ ਸਿੰਘ ਤਾਲਿਬ ਦੇ ਅਨੁਵਾਦ ਵਿਚ ਕਰਮ ਖੰਡ ਲਈ ਇਕ ਥਾਂ Sphere of Grace ਅਤੇ ਇਕ ਹੋਰ ਥਾਂ Sphere of Action ਦੀ ਸ਼ਬਦਾਵਲੀ ਵਰਤੀ ਗਈ ਹੈ। ਸ਼੍ਰੋਮਣੀ ਕਮੇਟੀ ਦੁਆਰਾ ਤਿਆਰ ਕਰਵਾਏ 'ਸ਼ਬਦਾਰਥ' ਦੇ ਸੰਪਾਦਕਾਂ ਪ੍ਰਿੰ. ਤੇਜਾ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ ਤੇ ਪ੍ਰੋ. ਨਰਾਇਣ ਸਿੰਘ ਨੇ ਕਰਮ ਖੰਡ ਦੀ ਵਿਆਖਿਆ ਇਸ ਤਰ੍ਹਾਂ ਦਿੱਤੀ ਹੈ—"ਅਮਲ (ਕਰਣੀ) ਦੇ ਦਰਜੇ ਉਤੇ ਪਹੁੰਚ ਕੇ ਪਰਗਟ ਹੋਣ ਦਾ ਵਸੀਲਾ ਬਲ ਹੈ, ਅਰਥਾਤ ਮਨੁੱਖ ਦੇ ਕੰਮ ਬਲ ਵਾਲੇ ਹੋਣਗੇ।" "ਨੇਕੀ ਦੀਆਂ ਸਾਰੀਆਂ ਤਾਕਤਾਂ ਜਥੇਬੰਦ ਹੋ ਕੇ ਮਨੁੱਖ ਨੂੰ ਧਾਰਮਿਕ ਜੋਧਾ ਬਣਾ ਦਿੰਦੀਆਂ ਹਨ।" 'ਸੀਤੋ-ਸੀਤਾ' ਦਾ ਅਰਥ "ਸੀਤਾ ਹੀ ਸੀਤਾ। ਗੁਰੂ ਸਾਹਿਬ ਨੇ ਬਹਾਦਰ ਇਸਤਰੀਆਂ ਦੀ ਮਿਸਾਲ ਦੇਣ ਲਈ ਸੀਤਾ ਦਾ ਨਾਂ ਚੁਣਿਆ ਹੈ।" ਡਾ. ਰਾਮ ਸਿੰਘ ਨੇ ਕਰਮ-ਖੰਡ ਵਾਲੀ ਪਉੜੀ ਦੀ ਵਿਸਤ੍ਰਿਤ ਵਿਚਾਰ ਦੇਣ ਉਪਰੰਤ ਇਸ ਨੂੰ ਬਖ਼ਸ਼ਿਸ਼ ਦਾ ਖੰਡ ਸਵੀਕਾਰ ਕੀਤਾ ਹੈ, ਪਰ ਸਾਰੀ ਚਰਚਾ ਦੇ ਅੰਤ ਵਿਚ ਉਨ੍ਹਾਂ ਨੇ ਕਰਮ ਦੇ ਦੂਸਰੇ ਅਰਥ ਨੂੰ ਵੀ ਪ੍ਰਵਾਨ ਕਰ ਲਿਆ ਹੈ—"ਕਰਮ ਖੰਡ ਵਿਚ ਉਨ੍ਹਾਂ ਕਰਮ ਯੋਗੀਆਂ ਦਾ ਅਨੁਭਵ ਪੇਸ਼ ਹੁੰਦਾ ਹੈ ਜਿਨ੍ਹਾਂ ਦੇ ਹਿਰਦੇ ਪ੍ਰੇਮ ਨਾਲ ਤੇ ਬੁੱਧੀ ਦੈਵੀ ਗੁਣਾਂ ਦੇ ਗਿਆਨ ਨਾਲ

Sri Satguru Jagjit Singh Ji eLibrary NamdhariElibrary@gmail.com

ਭਰਪੂਰ ਹਨ।"

ਆਤਮਿਕ ਪ੍ਰਗਤੀ ਦੇ ਨਜ਼ਰੀਏ ਤੋਂ ਕਰਮ-ਖੰਡ ਭਰਪੂਰਤਾ ਦਾ ਮੰਡਲ ਹੈ। ਇਸ ਅਵੱਸਥਾ ਨੂੰ ਪੁੱਜੇ ਪਾਂਧੀ ਲਈ ਗੁਰੂ-ਸਾਹਿਬ ਨੇ ਜੋਧੇ-ਮਹਾਂਬਲੀ-ਸੂਰਮਿਆਂ ਦਾ ਸੰਕੇਤ ਵਰਤਿਆ ਹੈ, *ਤਿਨ ਮਹਿ ਰਾਮੁ ਰਹਿਆ ਭਰਪੂਰ।* ਨਾਲ ਹੀ ਸੀਤਾ ਜਿਹੀਆਂ ਆਦਰਸ਼-ਨਾਰੀਆਂ ਤੇ ਪ੍ਰੇਮ-ਰੱਤੇ ਭਗਤਾਂ ਦਾ ਜ਼ਿਕਰ ਕੀਤਾ ਹੈ—*ਜਿਨ ਕੈ ਰਾਮੁ ਵਸੈ ਮਨ ਮਾਹਿ।* ਅਤੇ *ਕਰਹਿ ਅਨੰਦ ਸਚਾ ਮਨਿ ਸੋਇ।* ਪ੍ਰਭੂ ਨੂੰ 'ਰਾਮ' ਵੀ ਕਿਹਾ ਹੈ, 'ਸੱਚਾ' ਵੀ। ਜਿਨ੍ਹਾਂ ਸਾਧਕਾਂ ਨੂੰ ਸੱਚੇ ਦੀ ਸੋਈ ਹੋ ਗਈ, ਉਹ ਆਤਮ-ਜੋਧੇ ਦੀ ਪਦਵੀ ਨੂੰ ਪ੍ਰਾਪਤ ਹੋ ਗਏ। ਉਨ੍ਹਾਂ ਨੇ ਨੈਤਿਕਤਾ ਦੀ ਸਰਬੋਤਮ ਅਵੱਸਥਾ ਵਿਚ ਪ੍ਰਵੇਸ਼ ਕਰ ਲਿਆ।

## ਸੱਚ ਖੰਡ ਦੀ ਰਹੱਸਮਈ ਝੂਮ

ਕਰਮ-ਖੰਡ ਤੇ ਸੱਚ-ਖੰਡ ਨਿਰੰਤਰ ਇੱਕੋ ਪਉੜੀ ਵਿਚ ਪ੍ਰਸਤੁਤ ਹਨ। ਜੇਕਰ ਕਰਮ-ਖੰਡ ਸਾਧਕ ਦੀ ਇਕ ਵਿਸ਼ੇਸ਼ ਅਵੱਸਥਾ ਦਾ ਸੂਚਕ ਹੈ, ਤਾਂ ਉਹੀ ਸਾਧਕ ਅਗਲੇਰੀ ਮੰਜ਼ਿਲ ਉਤੇ ਪੁੱਜ ਕੇ ਸਚ-ਖੰਡ ਦੇ ਰਹੱਸਮਈ ਅਨੁਭਵ ਨੂੰ ਪ੍ਰਾਪਤ ਹੋ ਜਾਂਦਾ ਹੈ। ਵੈਸੇ, ਇਸ ਖੰਡ ਨੂੰ ਗੁਰੂ ਸਾਹਿਬ ਨੇ 'ਨਿਰੰਕਾਰ' ਦੇ ਵਾਸੇ ਦਾ ਖੰਡ ਕਿਹਾ ਹੈ; ਜਿਸ ਪ੍ਰਭੂ ਨੂੰ ਰਾਮ ਤੇ ਸੱਚਾ ਦੀ ਸੰਗਿਆ ਦਿੱਤੀ ਗਈ ਸੀ, ਉਸ ਨੂੰ ਹੀ ਨਿਰੰਕਾਰ (ਨਿਰ-ਆਕਾਰ) ਅਤੇ ਸ੍ਰਿਸ਼ਟੀ ਦਾ ਕਰਤਾ ਪਰਵਾਨ ਕੀਤਾ ਹੈ। ਆਕਾਰ-ਰਹਿਤ ਦੇ ਭਾਵ ਵਾਲੀ ਹਸਤੀ ਕੇਵਲ-ਮਾਤਰ ਨਿਰਗੁਣ ਤੇ ਅਫੁਰ ਨਹੀਂ, ਸੱਚ-ਖੰਡ ਦੇ ਪ੍ਰਕਰਣ ਵਿਚ ਇਹ ਪਰਮ-ਸਤਿ ਕਰਤਾਰੀ ਸ਼ਕਤੀ ਹੈ, ਸਰਗੁਣ ਤੇ ਸਫੁਰ ਹੈ, ਚੇਤਨਤਾ ਤੇ ਅਨੰਦ ਸਰੂਪ ਹੈ। ਇਸੇ ਨੂੰ ਭਾਈ ਮਨੀ ਸਿੰਘ ਨੇ 'ਵਾਹਿਗੁਰੂ' ਕਿਹਾ ਹੈ; ਅਨੰਦ ਘਣ ਨੇ 'ਨਿਰਾਕਾਰ ਪਰਮੇਸ਼ਵਰ' ਲਿਖਿਆ ਹੈ। ਇਸ ਖੰਡ ਦਾ ਵਾਸੀ ਸਰਬ-ਸ਼ਕਤੀਮਾਨ ਪ੍ਰਭੂ ਹੈ, ਜੋ ਬ੍ਰਹਿਮੰਡ ਦੀ ਸਿਰਜਨਾ ਕਰ ਕੇ, ਇਸ ਦੇ ਖੰਡਾਂ-ਭਾਗਾਂ ਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਨਿਹਾਰਦਾ ਤੇ ਆਨੰਦਿਤ ਹੁੰਦਾ ਹੈ। ਸਾਧਕ ਦੀ ਸੱਚ-ਖੰਡੀ ਅਵੱਸਥਾ ਉਸ ਨੂੰ ਪ੍ਰਭੂ ਨਾਲ ਇਕਸੁਰ ਕਰ ਦੇਂਦੀ ਹੈ ਅਤੇ ਉਹ ਵੀ ਉਸ ਆਨੰਦ ਤੇ ਵਿਸਮਾਦ ਨੂੰ ਮਾਣਦਾ ਹੈ ਜੋ ਨਿਰੰਕਾਰ ਦਾ ਸਰਵੁੱਚ ਲੱਛਣ ਹੈ।

ਗੁਰੂ ਨਾਨਕ ਦੇਵ ਦੀ ਵਿਚਾਰਧਾਰਾ ਵਿਚ ਨੈਤਿਕਤਾ ਅਤੇ ਆਤਮਿਕਤਾ ਦੋ ਪ੍ਰਧਾਨ ਸੁਰ ਹਨ। ਇਨ੍ਹਾਂ ਦੋਹਾਂ ਨੂੰ ਜਪੁਜੀ ਦੀ ਸੈਂਤੀਵੀਂ ਪਉੜੀ, ਕਰਮ-ਖੰਡ ਤੇ ਸਚ-ਖੰਡ ਦੀ ਸੁਜੋੜਤਾ ਵਿਚ ਪ੍ਰਸਤੁਤ ਕਰ ਕੇ, ਨੈਤਿਕ ਤੇ ਆਤਮਿਕ ਦਾ ਸੰਗਮ ਸਥਾਪਿਤ ਕਰਦੀ ਹੈ। ਅਧਿਆਤਮਿਕਤਾ ਸਿਖਰਲੀ ਮੰਜ਼ਿਲ ਹੈ, ਜਿਥੇ 'ਹੁਕਮ' ਦੀ ਸੋਝੀ ਹੈ, ਅਨੰਤ ਵਿਸ਼ਵ ਦੇ ਪਾਸਾਰ ਦਾ ਰਹੱਸਮਈ ਅਨੁਭਵ ਹੈ ਅਤੇ ਲਿਵਲੀਨਤਾ ਦੀ ਝੂਮ ਹੈ। ਕਰਮ-ਖੰਡ ਦੀ ਅਵੱਸਥਾ ਵਿਚ ਸਾਧਕ ਨਿਰਮਲ ਕਰਮ ਵਾਲਾ ਪਰਉਪਕਾਰੀ ਜੀਵ ਹੈ, ਸਚ-ਖੰਡ ਦੀ ਅਵੱਸਥਾ ਉਸ ਨੂੰ ਸਚਿਆਰ-ਪਦ ਉਤੇ ਪੁਚਾ ਦੇਂਦੀ ਹੈ, ਜਿਥੇ ਦੂਈ ਮਿਟ ਜਾਂਦੀ ਹੈ, ਭਗਤ ਤੇ ਪ੍ਰਭੂ ਇਕਮਿਕ ਹੋ ਜਾਂਦੇ ਹਨ। ਮਨੁੱਖ-ਮਾਤਰ ਤੇ ਪਰਮ-ਪਿਤਾ ਦੀ ਅਭੇਦਤਾ ਅਜਿਹਾ ਰਹੱਸ ਹੈ ਜਿਸ ਨੂੰ ਕਥਨਾਂ ਤੇ ਸ਼ਬਦਾਂ ਦਾ ਜਾਮਾ ਪਹਿਨਾਉਣਾ ਅਤਿ ਕਠਿਨ ਹੈ। ਪਰਮ ਸਤਿ ਦੀ ਕੇਂਦਰੀ-ਧੁਰ ਨਾਲ ਸੁਰ-ਬੱਧ ਹੋਏ ਵਿਅਕਤੀ ਨੂੰ ਉਸ 'ਸ਼ਬਦ' ਦੀ ਅੰਤ੍ਰੀਵੀ ਸੋਝੀ ਹੁੰਦੀ ਹੈ, ਜਿਸ ਦੀ

Sri Satguru Jagjit Singh Ji eLibrary NamdhariElibrary@gmail.com

ਘਾੜਤ ਦਾ ਸੰਕੇਤ ਜੁਪਜੀ ਦੀ ਅੰਤਲੀ ਪਉੜੀ ਵਿਚ 'ਸੱਚੀ ਟਕਸਾਲ' ਦੇ ਰੂਪ ਵਿਚ ਪ੍ਰਾਪਤ ਹੈ।

## ਅਧਿਆਤਮਿਕ ਪ੍ਰਗਤੀ

ਗੁਰਬਾਣੀ ਦੀ ਸਮੁੱਚੀ ਸੇਧ ਮਨੁੱਖ ਦਾ ਨੈਤਿਕ-ਆਤਮਿਕ ਵਿਕਾਸ ਤੇ ਕਲਿਆਣ ਹੈ। ਸਮੁੱਚੇ ਰੂਪ ਵਿਚ ਗੁਰਬਾਣੀ ਮਨੁੱਖ ਨੂੰ ਸੰਬੋਧਿਤ ਹੈ, ਉਸ ਨੂੰ ਦੈਵੀ ਗੁਣਾਂ ਦੀ ਚੇਤਨਾ ਦੁਆਰਾ ਉਚੇਰੇ ਮੰਡਲਾਂ ਦਾ ਅਨੁਭਵ ਲੈਣ ਦੇ ਯੋਗ ਬਣਾਉਣਾ ਇਸ ਦਾ ਮੰਤਵ ਹੈ। ਜੀਵ ਸਥੂਲ ਤੋਂ ਸੂਖਮ, ਵਧੇਰੇ ਸੂਖਮ ਤੇ ਅਤਿਅੰਤ ਸੂਖਮ ਦੀ ਦਿਸ਼ਾ ਵੱਲ ਪ੍ਰਗਤੀ ਕਰੇ, ਉਹ ਪਦਾਰਥਕ-ਸਮਾਜਿਕ ਜਗਤ ਵਿਚ ਵਿਚਰਦਾ, ਬੋਧਿਕ, ਸੁਹਜਾਤਮਕ ਤੇ ਨੈਤਿਕ ਕੀਮਤਾਂ ਨਾਲ ਸਾਂਝ ਪਾਵੇ ਅਤੇ ਅਧਿਆਤਮਿਕਤਾ ਦੀਆਂ ਸਿਖਰਾਂ ਛੋਹ ਸਕੇ—ਇਹ ਮਨੋਰਥ ਬਾਣੀ-ਰਚਨਾ ਵਿਚ ਸਮੋਇਆ ਪ੍ਰਤੱਖ ਹੈ। ਇਹੋ ਉਦੇਸ਼ ਜਪੁਜੀ ਸਾਹਿਬ ਦੇ 'ਪੰਜ-ਖੰਡ' ਭਾਗ ਵਿਚ ਵਿਦਮਾਨ ਹੈ। ਦਰਸ਼ਨਵੇਤਾ ਇਸ ਨੁਕਤੇ ਉਤੇ ਸਹਿਮਤ ਜਾਪਦੇ ਹਨ ਕਿ ਅੰਤਿਮ ਸੱਚ ਦੇ ਕਈ ਖੰਡ-ਮੰਡਲ ਹਨ; ਪਰਮ-ਸਤਿ ਸਿੱਧ-ਪੱਧਰੀ ਦ੍ਰਿਸ਼ਟਮਾਨ ਹਕੀਕਤ ਨਹੀਂ, ਇਸ ਦੇ ਕਈ ਦਰਜੇ ਹਨ, ਕਈ ਪੌੜੀਆਂ ਹਨ, ਜਿਨ੍ਹਾਂ ਉਤੇ ਚੜ੍ਹ ਕੇ ਪ੍ਰਭੂ ਨਾਲ ਇਕ-ਮਿਕ ਹੋਈਦਾ ਹੈ। ਪੰਜ ਖੰਡ-ਰਚਨਾ ਇਸੇ ਸ਼ਿਰੋਮਣੀ ਸੱਚ ਦੇ ਦਰਜਿਆਂ ਨੂੰ ਕਾਵਿਕ ਪ੍ਰਤੀਤਾਂ ਰਾਹੀਂ ਰੂਪਮਾਨ ਕਰਦੀ ਹੈ। ਭਾਈ ਜੋਧ ਸਿੰਘ ਦੇ ਸ਼ਬਦਾਂ ਵਿਚ, ਸੱਚ ਖੰਡ "ਉਹ ਦਰਜਾ ਹੈ ਜਿਥੇ ਆਪ ਨਿਰੰਕਾਰ ਵੱਸ ਰਿਹਾ ਹੈ।"

ਪਰਮ-ਸਤਿ ਦੇ ਖੰਡ-ਮੰਡਲਾਂ ਵਾਂਗ, ਮਨੁੱਖ ਦੇ ਮਾਨਸਿਕ-ਆਤਮਿਕ ਵਿਕਾਸ ਦੇ ਵੀ ਕਈ ਦਰਜੇ ਹਨ। 'ਪੰਜ-ਖੰਡ' ਪਉੜੀਆਂ ਜੀਵ ਦੇ ਉਸ ਅਭਿਆਸ ਤੇ ਉੱਦਮ ਵੱਲ ਸੰਕੇਤ ਕਰਦੀਆਂ ਹਨ ਜੋ ਉਸ ਦਾ ਨੈਤਿਕ ਕਰਤੱਵ ਹੈ ਅਤੇ ਉਹ ਸਾਧਨ ਹੈ ਜੋ ਉਸ ਨੂੰ ਅੰਤਿਮ ਉਦੇਸ਼ ਦੀ ਚੇਤਨਾ ਦੇਂਦਾ ਹੈ। ਇਸ ਦ੍ਰਿਸ਼ਟੀ ਤੋਂ ਖੰਡ ਆਤਮਿਕ ਅਵੱਸਥਾਵਾਂ ਦੇ ਲਖਾਇਕ ਹਨ, ਨਾ ਕਿ ਭੌਤਿਕ ਜਾਂ ਭੂਗੋਲਿਕ ਸਥਾਨ। ਮਨੁੱਖ ਦਾ ਸੱਖਣਾ ਆਪਾ ਦਰਜਾ-ਬ-ਦਰਜਾ ਭਰਪੂਰਤਾ ਵੱਲ ਅਗ੍ਰਸਰ ਹੁੰਦਾ ਹੈ; ਉਸ ਨੂੰ ਨਵੀਂ ਤੋਂ ਨਵੀਂ ਸੋਝੀ ਹੁੰਦੀ ਹੈ, ਉੱਚੇ ਤੋਂ ਉੱਚੇ ਮੰਡਲਾਂ ਦਾ ਅਨੁਭਵ ਹੁੰਦਾ ਹੈ, ਆਤਮ-ਪ੍ਰਕਾਸ਼ ਹੁੰਦਾ ਹੈ। ਪੜਦਿਆਂ ਹੇਠ ਲੁਪਤ ਸਚਾਈ ਦੀ ਗਿਆਤ ਉਸ ਲਈ ਬ੍ਰਹਮ ਨੂੰ ਅਗਿਆਤ ਤੇ ਅਕੱਥ ਨਹੀਂ ਰਹਿਣ ਦੇਂਦੀ, ਕੂੜ ਦੀ ਪਾਲ ਉਸ ਦੀ ਆਤਮ-ਦ੍ਰਿਸ਼ਟੀ ਅੱਗੇ ਢਹਿ-ਢੇਰੀ ਹੁੰਦੀ ਜਾਂਦੀ ਹੈ। ਸੱਚ ਦਾ ਮੁਤਲਾਸ਼ੀ ਪੰਜ-ਖੰਡੀ ਮੰਜ਼ਿਲਾਂ ਤੈਅ ਕਰਦਾ, ਸਚਿਆਰ-ਪਦ ਤਕ ਅੱਪੜ ਪੈਂਦਾ ਹੈ। ਇਹੋ ਉਸ ਦੀ ਅਧਿਆਤਮਿਕ ਪ੍ਰਗਤੀ ਹੈ। ਇਸੇ ਵਿਚ ਮਨੁੱਖ ਦੀ ਪੂਰਨਤਾ ਹੈ। ਉਹ ਮਨੁੱਖ ਰਹਿੰਦਾ ਹੋਇਆ ਵੀ ਸੱਚ-ਖੰਡੀ ਅਨੁਭਵ ਨਾਲ ਵਰੋਸਾਇਆ ਜਾਂਦਾ ਹੈ। ਇਹੀ ਬ੍ਰਹਮ-ਗਿਆਨ ਹੈ, ਇਹੀ ਜੀਵਨ-ਮੁਕਤੀ ਹੈ।

Sri Satguru Jagjit Singh Ji eLibrary NamdhariElibrary@gmail.com

ਅਧਿਆਇ 5

# ਸੰਸਾਰਕ ਤੇ ਅਧਿਆਤਮਿਕ ਕੀਮਤਾਂ

ਕਦਰਾਂ-ਕੀਮਤਾਂ ਦਾ ਵਿਸ਼ਾ ਧਰਮ ਵਿਚ ਵੀ ਓਨਾ ਹੀ ਸਾਰਥਿਕ ਹੈ ਜਿੰਨਾ ਫ਼ਲਸਫ਼ੇ ਦੇ ਖੇਤਰ ਵਿਚ। ਧਰਮ ਦਾ ਅਧਿਐਨ ਜਦੋਂ ਦਾਰਸ਼ਨਿਕ ਦ੍ਰਿਸ਼ਟੀ ਤੋਂ ਕੀਤਾ ਜਾਂਦਾ ਹੈ, ਤਾਂ ਕੀਮਤਾਂ ਦੀ ਵਿਚਾਰ ਆਵੱਸ਼ਕ ਹੋ ਜਾਂਦੀ ਹੈ। ਧਰਮ-ਦਰਸ਼ਨ ਵਿਚ ਮਾਨਵੀ ਉਦੇਸ਼ਾਂ ਤੇ ਕੀਮਤਾਂ ਨੂੰ ਉੱਚ ਸਥਾਨ ਪ੍ਰਾਪਤ ਹੈ। ਈਸ਼ਵਰਵਾਦੀ ਧਰਮਾਂ ਵਿਚ ਮਾਨਵੀ ਕਦਰਾਂ-ਕੀਮਤਾਂ ਦੇ ਨਾਲ ਦੈਵੀ ਕੀਮਤਾਂ ਦੀ ਵਿਚਾਰ ਨੂੰ ਸ੍ਰੇਸ਼ਟ ਮੰਨਿਆ ਜਾਂਦਾ ਹੈ, ਜਦ ਕਿ ਅਨੀਸ਼ਵਰਵਾਦੀ ਪਰੰਪਰਾਵਾਂ ਵਿਚ ਕੇਵਲ ਮਾਨਵੀ ਕੀਮਤਾਂ ਨੂੰ ਪਰਵਾਨਗੀ ਮਿਲਦੀ ਹੈ। ਸਿੱਖ ਧਰਮ ਨਿਰਗੁਣ ਸਰਗੁਣ ਹਸਤੀ ਦਾ ਵਿਸ਼ਵਾਸੀ ਹੋਣ ਦੇ ਨਾਤੇ, ਦੈਵੀ ਤੇ ਮਾਨਵੀ ਦੋਵੇਂ ਪ੍ਰਕਾਰ ਦੀਆਂ ਕੀਮਤਾਂ ਉਤੇ ਧਿਆਨ ਕੇਂਦ੍ਰਿਤ ਕਰਦਾ ਹੈ। ਗੁਰਬਾਣੀ ਵਿਚ ਜਿਨ੍ਹਾਂ ਕੀਮਤਾਂ ਦੇ ਸੰਕੇਤ ਪ੍ਰਾਪਤ ਹਨ, ਉਨ੍ਹਾਂ ਵਿਚੋਂ ਪ੍ਰਮੁੱਖ ਕੀਮਤਾਂ ਦੀ ਸੰਖਿਪਤ ਵਿਚਾਰ ਨਿਮਨ ਅਨੁਸਾਰ ਪ੍ਰਸਤੁਤ ਹੈ।

## ਦੈਵੀ ਕੀਮਤਾਂ

(1) **ਬ੍ਰਹਮ** : ਸਿੱਖ ਧਰਮ ਦੀ ਸਰਬੋਤਮ ਹਸਤੀ ਪਾਰਬ੍ਰਹਮ ਹੈ, ਜਿਸ ਨੂੰ ਭਾਰਤੀ ਪਰੰਪਰਾ ਨੇ ਸਤ-ਚਿਤ-ਆਨੰਦ ਦੀ ਸੰਗਿਆ ਦਿੱਤੀ ਅਤੇ ਨਿਰ-ਆਕਾਰ, ਅਰੂਪ ਤੇ ਅਗੋਚਰ ਦੇ ਨਾਲ-ਨਾਲ ਬ੍ਰਹਮ ਨੂੰ ਬ੍ਰਹਿਮੰਡ ਵਿਚ ਵਿਆਪਕ ਦਰਸਾਇਆ। ਗੁਰਬਾਣੀ ਨੇ ਬ੍ਰਹਮ ਨੂੰ ਨਿਰਗੁਣ (ਤ੍ਰੈ-ਗੁਣ ਅਤੀਤ) ਅਤੇ ਸਰਗੁਣ (ਵਿਸ਼ਵ-ਵਿਆਪੀ ਗੁਣਾਂ ਸਹਿਤ), ਅਪੁਰਖੀ ਤੇ ਪੁਰਖੀ, ਦੋਹਾਂ ਸਰੂਪਾਂ ਵਿਚ ਪ੍ਰਵਾਨਿਆ ਹੈ। ਉਹ 'ਪਾਰਬ੍ਰਹਮ-ਪ੍ਰਭੁ' ਹੈ, ਨਿਰੰਕਾਰ ਵੀ ਹੈ, ਵਿਸ਼ਵ ਦੇ ਆਕਾਰਾਂ ਵਿਚ ਰਚਿਆ ਹੋਇਆ ਵੀ ਹੈ। ਉਹ ਹੋਂਦ-ਰਹਿਤ ਹਸਤੀ ਹੈ, ਪਰ ਕੋਈ ਵੀ ਹੋਂਦ ਉਸ ਤੋਂ ਸੁਤੰਤਰ ਨਹੀਂ। ਉਸ ਦਾ ਰੂਪ-ਰੰਗ, ਰੇਖ-ਭੇਖ ਕਿਸੇ ਕਥਨ ਦਾ ਵਿਸ਼ਾ ਨਹੀਂ, ਫਿਰ ਵੀ ਉਹ ਤ੍ਰੈ-ਭਵਨਾਂ ਦਾ ਸੁਆਮੀ, ਸ਼ਾਹਾਂ ਦਾ ਸ਼ਾਹ ਹੈ। ਉਸ ਨੂੰ ਨੇਤੀ-ਨੇਤੀ ਮੰਨੋ, ਚਾਹੇ ਇਤੀ-ਇਤੀ ਪੁਕਾਰੋ। 'ਸਤ' ਉਸ ਦਾ ਹੈ-ਤੱਵ ਹੈ, ਜਿਸ ਨੂੰ 'ਸਤਿ' ਤੇ 'ਸੱਚ' ਦੇ ਨਾਮ ਦਿੱਤੇ ਗਏ ਹਨ; 'ਚਿਤ' ਉਸ ਦੀ ਚੇਤਨਾ ਦਾ ਸੰਕੇਤਕ ਹੈ; 'ਅਨੰਦ' ਉਸ ਦੀ ਨਿਰ-ਭਉ, ਸੁਤੰਤਰ ਇੱਛਾ ਤੇ ਮੌਜ ਦਾ ਸੂਚਕ ਹੈ। ਉਹ ਕਾਲ-ਰਹਿਤ (ਅਕਾਲ) ਹੈ, ਫਿਰ ਵੀ ਕਾਲ ਦੇ ਹਰ ਛਿਣ ਵਿਚ ਵਰਤਮਾਨ ਹੈ।

(2) **ਅਗੋਚਰਤਾ** : ਦੈਵੀ ਲੱਛਣਾਂ ਵਿਚ 'ਅਗੋਚਰਤਾ' ਅਤਿਅੰਤ ਰਹੱਸਮਈ ਕੀਮਤ ਹੈ, ਜੋ ਕਿਸੇ ਵੀ ਮਾਨਵੀ ਜਾਂ ਸੰਸਾਰਕ ਹੋਂਦ ਉਤੇ ਲਾਗੂ ਨਹੀਂ। ਬ੍ਰਹਮ ਦੀ ਨਿਰੰਕੁਸ਼ ਹਸਤੀ ਦ੍ਰਿਸ਼ਟਮਾਨ ਜਗਤ ਤੋਂ ਪਰੇਡੀ, ਉਚੇਰੀ, ਤੱਤ-ਸਰੂਪ ਤੇ ਅ-ਪ੍ਰਤੱਖ ਹਸਤੀ ਹੈ। ਕਈ ਧਰਮਾਂ

Sri Satguru Jagjit Singh Ji eLibrary NamdhariElibrary@gmail.com

ਨੇ ਉਸ ਨੂੰ ਸਤਵੇਂ ਆਸਮਾਨ ਉਤੇ ਸਥਿਤ ਕਹਿ ਕੇ ਉਸ ਦੀ ਅਗੋਚਰਤਾ ਵੱਲ ਸੰਕੇਤ ਕੀਤਾ ਹੈ; ਕਈ ਚਿੰਤਕਾਂ ਨੇ ਉਸ ਨੂੰ ਵਿਸ਼ਵ ਨਾਲ ਅਸੰਬੰਧਿਤ ਦਰਸਾਇਆ ਹੈ, ਜਿਸ ਨੂੰ ਪਤਾ ਹੀ ਨਹੀਂ ਸੰਸਾਰ ਵਿਚ ਕੀ ਵਾਪਰ ਰਿਹਾ ਹੈ। ਗੁਰਬਾਣੀ ਦੀ ਅਜਿਹੇ ਵਿਚਾਰਾਂ ਨਾਲ ਸੰਮਤੀ ਨਹੀਂ। ਬ੍ਰਹਮ ਦੀ ਅਗੋਚਰਤਾ ਤੋਂ ਭਾਵ ਹੈ, ਉਹ ਜਗਤ-ਰਚਨਾ ਤੋਂ ਸੁਤੰਤਰ ਹਸਤੀ ਹੈ, ਜੋ ਵਿਸ਼ਵ ਦੀਆਂ ਸੀਮਾਵਾਂ ਤਕ ਸੀਮਿਤ ਨਹੀਂ, ਲਾ-ਮਰਿਦੂਦ ਹੈ। ਅਦਿੱਖ ਹੈ, ਪਰ ਗ਼ੈਰ-ਮੌਜੂਦ ਨਹੀਂ। ਹਸਤੀ ਹੈ, ਨਾਸਤੀ ਨਹੀਂ।

(3) **ਕਰਤਾਰੀ-ਸ਼ਕਤੀ** : ਸਿੱਖ ਚਿੰਤਨ ਦੈਵੀ ਹਸਤੀ ਨੂੰ ਵਿਸ਼ਵ ਦਾ ਕਰਤਾ ਮੰਨ ਕੇ ਚਲਦਾ ਹੈ। ਕਈ ਦਾਰਸ਼ਨਿਕ ਤੇ ਵਿਗਿਆਨਕ ਸਿਧਾਂਤ ਕੁਦਰਤ ਨੂੰ ਆਪਣੇ ਆਪ ਵਿਚ ਸੁਤੰਤਰ, ਸਵੈ-ਚਾਲਕ ਹੋਂਦ ਮੰਨਦੇ ਹਨ, ਜਿਸ ਦਾ ਨਾ ਕੋਈ ਕਰਤਾ ਹੈ, ਨਾ ਰਖਵਾਲਾ। ਗੁਰਬਾਣੀ ਅਨੁਸਾਰ ਜਗਤ-ਰਚਨਾ ਕਾਦਰ ਦੀ ਕੁਦਰਤ ਹੈ। ਦੈਵੀ ਪੁਰਖ ਇਸ ਦਾ ਕਰਤਾ, ਭਰਤਾ ਤੇ ਹਰਤਾ ਹੈ। ਜਦੋਂ ਚਾਹੇ ਉਹ ਰਚਨਾ ਰਚਦਾ ਹੈ, ਜਦੋਂ ਚਾਹੇ ਇਸ ਨੂੰ ਸਮੇਟ ਲੈਂਦਾ ਹੈ। ਜਿਵੇਂ ਉਸ ਨੂੰ ਭਾਉਂਦਾ ਹੈ, ਤਿਵੇਂ ਚਲਾਉਂਦਾ ਹੈ। ਜੋ ਰਚਨਾ ਉਸ ਨੇ ਰਚੀ ਹੈ, ਉਸ ਦੀ ਦੇਖ-ਭਾਲ ਕਰਦਾ ਹੈ, ਵੇਖ ਵੇਖ ਵਿਗਸਦਾ ਹੈ, ਆਪਣੇ ਜੀਵ-ਜੰਤਾਂ ਨੂੰ ਨਿਹਾਰਦਾ, ਪਿਆਰਦਾ ਹੈ, ਉਸ ਦੀ ਕਰਤਾਰੀ ਸ਼ਕਤੀ ਹੀ ਮਨੁੱਖੀ ਰਚਨਾਤਮਿਕਤਾ ਦਾ ਸੋਮਾ ਹੈ। ਮਨੁੱਖ ਵਿਸ਼ਵ-ਰਚਨਾ ਨਹੀਂ ਕਰ ਸਕਦਾ, ਪਰ ਉਸ ਦੀ ਕਲਾ ਤੇ ਹੁਨਰ ਉਸ ਦੀ ਰਚਨਾਕਾਰੀ ਦਾ ਪ੍ਰਮਾਣ ਹਨ। ਕਰਤੇ ਦੀ ਸਿਰਜਨਾ-ਸ਼ਕਤੀ ਅਲੌਕਿਕ ਹੈ, ਮਾਨਵੀ ਰਚਨਾ ਲੌਕਿਕ ਹੈ। ਕਰਤਾਰ ਦੀ ਲੀਲ੍ਹਾ ਅਸੀਮ ਹੈ, ਮਨੁੱਖ ਵਿਕਾਸ-ਪੰਧ ਉਤੇ ਚਲਦਾ ਹੋਇਆ ਵੀ ਸੀਮਾ-ਬੱਧ ਹੈ, ਮਹਿਦੂਦ ਹੈ।

(4) **ਵਿਆਪਕਤਾ** : ਕਾਦਰ-ਕਰਤਾ ਅਗੋਚਰ ਵੀ ਹੈ, ਵਿਆਪਕ ਵੀ, ਇਹ ਵਿਚਾਰ ਸਿੱਖ-ਧਰਮ ਦੀਆਂ ਬੁਨਿਆਦੀ ਮਨੌਤਾਂ ਵਿਚੋਂ ਹੈ। ਦੈਵੀ ਹਸਤੀ ਨੂੰ ਸਰਬ-ਵਿਆਪਕ ਤੇ ਕਣ-ਕਣ ਵਿਚ ਵਰਤਮਾਨ ਮੰਨਿਆ ਜਾਂਦਾ ਹੈ। ਉਸ ਨੂੰ ਹਰ ਹਿਰਦੇ ਵਿਚ ਹਾਜ਼ਿਰ, ਘਟ-ਘਟ ਦਾ ਜਾਣਨਹਾਰ, ਅੰਤਰਯਾਮੀ ਕਿਹਾ ਗਿਆ ਹੈ। ਵਿਆਪਕਤਾ ਕਿਸੇ ਸੰਸਾਰੀ ਜੀਵ ਦਾ ਲੱਛਣ ਨਹੀਂ; ਇਹ ਨਿਵੇਕਲੀ ਦੈਵੀ ਕੀਮਤ ਹੈ। ਕੋਈ ਹਸਤੀ ਅਗੋਚਰ ਹੁੰਦੀ ਹੋਈ, ਵਿਆਪਕ ਕਿਵੇਂ ਹੋ ਸਕਦੀ ਹੈ, ਇਹ ਰਹੱਸ ਮਨੁੱਖੀ ਸੂਝ-ਬੂਝ ਤੋਂ ਪਰੇ ਹੈ। ਮਨੁੱਖ ਦੀ ਕੋਈ ਦਲੀਲ, ਕੋਈ ਤਰਕ ਇਸ ਦਾ ਪਾਰਾਵਾਰ ਨਹੀਂ ਪਾ ਸਕਿਆ, ਇਸ ਨੂੰ ਝੁਠਲਾ ਨਹੀਂ ਸਕਿਆ। ਮਨੁੱਖੀ ਬੋਧਿਕਤਾ ਦੇ ਨੇਮ ਕਰਤਾਰੀ ਕੀਮਤਾਂ ਦੀ ਥਾਹ ਪਾਉਣ ਦੇ ਸਮਰੱਥ ਨਹੀਂ ਜਾਪਦੇ।

(5) **ਸਦੀਵਤਾ** : ਬ੍ਰਹਮ ਦੀ ਇਕ ਹੋਰ ਨਿਵੇਕਲੀ ਕੀਮਤ ਉਸ ਦੀ ਸਦੀਵਤਾ ਹੈ, ਜੋ ਓਨੀ ਹੀ ਰਹੱਸਮਈ ਹੈ ਜਿੰਨਾ ਬ੍ਰਹਮ ਆਪ। ਹਰ ਸ਼ੈਅ ਦਾ ਆਦਿ ਵੀ ਹੈ, ਅੰਤ ਵੀ। ਜੋ ਘੜਿਆ ਸੋ ਭਜਸੀ। ਇਕ ਬ੍ਰਹਮ ਦੀ ਹਸਤੀ ਹੈ, ਜਿਸ ਦਾ ਨਾ ਆਦਿ ਹੈ ਨਾ ਅੰਤ। ਪੁਲਾੜ-ਕਾਲ ਦੇ ਦ੍ਰਿਸ਼ਟੀਕੋਣ ਤੋਂ ਵਿਚਾਰੀਏ ਤਾਂ ਬ੍ਰਹਮ ਅਨੰਤ ਤੇ ਸਦੀਵੀ ਹੈ। ਪੁਲਾੜ ਜਾਂ ਸਥਾਨ ਦੀ ਕਿਸੇ ਹੱਦਬੰਦੀ ਵਿਚ ਉਹ ਨਹੀਂ ਆਉਂਦਾ, ਨਾ ਹੀ ਸਮੇਂ ਜਾਂ ਕਾਲ ਦੀ ਸੀਮਾ ਵਿਚ। 'ਬੇਅੰਤ' ਦਾ ਸ਼ਬਦ ਉਸ ਦੀ ਅਸੀਮ ਹਸਤੀ ਦਾ ਸੂਚਕ ਹੈ, ਜਿਸ ਦਾ ਕਾਲ ਤੇ ਸਥਾਨ ਵਿਚ ਕੋਈ ਅੰਤ ਕਲਪਿਆ ਨਹੀਂ ਜਾ ਸਕਦਾ। ਸਦੀਵਤਾ ਦੀ ਇਹ ਕੀਮਤ ਕਿਸੇ ਸੰਸਾਰੀ

Sri Satguru Jagjit Singh Ji eLibrary NamdhariElibrary@gmail.com

ਜੀਵ ਦਾ ਲੱਛਣ ਨਹੀਂ; ਕੋਈ ਮਨੁੱਖ ਸਦੀਵੀ ਹੋਣ ਦਾ ਦਾਅਵਾ ਨਹੀਂ ਕਰ ਸਕਦਾ; ਕੇਵਲ ਬ੍ਰਹਮ-ਗਿਆਨੀ ਦੀ ਅਵੱਸਥਾ ਨੂੰ ਪੁੱਜਾ ਵਿਅਕਤੀ ਅਕਾਲ ਦੀ ਸਦੀਵਤਾ ਦਾ ਅੰਤ੍ਰੀਵੀ ਅਨੁਭਵ ਬੇਸ਼ੱਕ ਕਰ ਸਕੇ।

(6) **ਸਰਬੱਗਤਾ** : ਗਿਆਨਵਾਨਤਾ ਦੀ ਦ੍ਰਿਸ਼ਟੀ ਤੋਂ, ਦੈਵੀ ਪੁਰਖ ਨੂੰ ਸਰਬੱਗ ਅਤੇ ਮਨੁੱਖੀ ਜੀਵ ਨੂੰ ਅਲਪੱਗ ਕਿਹਾ ਜਾਂਦਾ ਹੈ। ਪ੍ਰਭੂ ਸਰਬ-ਗਿਆਤਾ ਹੈ; ਸਚਿਦਾਨੰਦ ਸਰੂਪ ਵਿਚ ਉਸ ਨੂੰ 'ਚਿਤ' ਦਰਸਾਇਆ ਗਿਆ ਹੈ। ਚੇਤਨਾ ਉਸ ਦੇ ਅੰਦਰ ਨਹੀਂ, ਉਹ ਆਪ ਹੀ 'ਚੇਤਨ' ਹੈ, ਜਿਵੇਂ ਉਹ ਆਪ ਹੀ ਅਨੰਦ ਹੈ। ਤ੍ਰੈ-ਕਾਲ ਤੇ ਤ੍ਰੈ-ਭਵਨ ਉਸ ਦੀ ਚੇਤਨਾ ਦੇ ਸਨਮੁਖ ਪ੍ਰਤੱਖ ਹਨ। ਜਿਸ ਸੰਪੂਰਨ ਗਿਆਨ ਨੂੰ ਬ੍ਰਹਮ ਦੀ ਹਸਤੀ ਨਾਲ ਜੋੜਿਆ ਜਾਂਦਾ ਹੈ, ਉਸ ਗਿਆਨ ਦੀ ਕੁਝ ਲੇਸ ਮਨੁੱਖ ਦੇ ਹਿੱਸੇ ਵੀ ਆਈ ਹੈ। ਮਨੁੱਖੀ ਗਿਆਨ ਅਲਪ ਤੇ ਅਧੂਰਾ ਹੈ, ਚਾਹੇ ਇਹ ਵਿਕਸਿਤ ਹੋ ਰਿਹਾ, ਪ੍ਰਗਤੀ ਕਰ ਰਿਹਾ ਹੈ। ਬ੍ਰਹਮ-ਜੋਤੀ ਦੀ ਜੋਤ ਹੀ ਸਭ ਜੀਵਾਂ ਨੂੰ ਰੋਸ਼ਨ ਕਰ ਰਹੀ ਹੈ—*ਤਿਸ ਦੈ ਚਾਨਣ ਸਭ ਮਹਿ ਚਾਨਣ ਹੋਇ।*

(7) **ਸੰਪੂਰਨਤਾ** : ਦੈਵੀ ਪੁਰਖ ਨੂੰ ਸੋਲਾਂ ਕਲਾਂ ਸੰਪੂਰਨ ਦਰਸਾਇਆ ਗਿਆ ਹੈ। ਜਿਵੇਂ ਮਨੁੱਖੀ ਗਿਆਨ ਅਧੂਰਾ ਹੈ, ਉਸੇ ਤਰ੍ਹਾਂ ਕੁੱਲ ਮਾਨਵੀ ਪੱਖ ਅਪੂਰਨ ਹਨ। ਪੂਰਨਤਾ ਦੀ ਲਗਨ ਮਨੁੱਖੀ ਹਿਰਦੇ ਵਿਚ ਮੌਜੂਦ ਹੈ, ਇਸ ਦੀ ਸੇਧ ਵਿਚ ਉਹ ਅਗਾਂਹ ਨੂੰ ਤਾਂਘਦਾ ਹੈ, ਪਰ ਪੂਰਨਤਾ ਦਾ ਦਾਅਵਾ ਉਹ ਸ਼ਾਇਦ ਕਦੀ ਨਾ ਕਰ ਸਕੇ। ਸਰਬ-ਸੰਪੂਰਨ ਬ੍ਰਹਮ ਨਾ ਘਟਦਾ ਹੈ, ਨਾ ਵਧਦਾ ਹੈ; ਇਹ ਉਸ ਦਾ ਅਗੋਚਰ ਪੱਖ ਹੈ। ਆਪਣੇ 'ਵਿਆਪਕ' ਪੱਖ ਵਿਚ ਉਹ ਵਿਸ਼ਵ-ਰਚਨਾ ਨਾਲ ਇਕ-ਮਿਕ ਹੈ। ਸੋ, ਰਚਨਾ ਦੇ ਵਿਕਾਸ ਨਾਲ ਵਿਗਸਿਤ ਹੁੰਦਾ ਹੈ, ਭਗਤਾਂ ਦੀ ਖੁਸ਼ੀ ਵਿਚ ਖਿੜਦਾ ਹੈ, ਸੰਤ-ਜਨਾਂ ਦੇ ਦੁਖ ਵਿਚ ਦੁਖੀ ਹੁੰਦਾ ਹੈ। ਤੱਤ-ਸਰੂਪ ਵਿਚ ਦੈਵੀ-ਹਸਤੀ ਸੰਪੂਰਨ ਹੈ, ਹੋਂਦ-ਸਰੂਪ ਵਿਚ ਉਹ ਆਪਣੀ ਰਚਨਾ ਨਾਲ ਇਕਸੁਰ ਹੈ।

(8) **ਮਿਹਰ-ਸਰੂਪ** : ਸਿੱਖ-ਚਿੰਤਨ ਦੈਵੀ ਕਿਰਪਾ ਜਾਂ ਮਿਹਰ ਦੇ ਸਿਧਾਂਤ ਦਾ ਸਮਰਥਕ ਹੈ। ਈਸਾਈ ਮਤ ਨੇ ਪਰਮਾਤਮਾ ਦੀ 'ਗ੍ਰੇਸ', ਇਸਲਾਮ ਨੇ 'ਰਹਿਮਤ' ਤੇ ਭਾਰਤੀ ਪਰੰਪਰਾ ਨੇ 'ਪ੍ਰਸ਼ਾਦ' ਦੀ ਸ਼ਬਦਾਵਲੀ ਦੁਆਰਾ ਮਿਹਰ ਦੇ ਸਿਧਾਂਤ ਦੀ ਹਾਮੀ ਭਰੀ ਹੈ। ਗੁਰਬਾਣੀ ਦੈਵੀ ਕਿਰਪਾ ਨੂੰ ਕੇਵਲ ਇਕ ਗੁਣ ਦੇ ਰੂਪ ਵਿਚ ਨਹੀਂ ਚਿਤਾਰਦੀ, ਸਗੋਂ ਮਿਹਰਵਾਨ ਪ੍ਰਭੂ ਆਪ ਕਿਰਪਾ-ਸਰੂਪ ਹੈ, ਮਿਹਰ ਉਸ ਦਾ ਅੰਤ੍ਰੀਵੀ ਤੱਤ ਹੈ। ਮਨੁੱਖ ਵਿਚ ਜੋ ਅਪਣੱਤ ਤੇ ਹਮਦਰਦੀ ਦੀ ਭਾਵਨਾ ਮੌਜੂਦ ਹੈ, ਉਸ ਦਾ ਮੂਲ-ਆਧਾਰ ਦੈਵੀ ਮਿਹਰ ਹੀ ਹੈ। ਮਨੁੱਖ ਦੀ ਮਿਹਰਬਾਨੀ ਸੀਮਿਤ ਹੈ, ਜਦ ਕਿ ਰੱਬੀ ਮਿਹਰ ਅਤੁੱਟ ਹੈ। ਉਸ ਦੀ ਕਿਰਪਾ ਦੁਆਰਾ ਵਿਸ਼ਵ-ਰਚਨਾ ਹੋਈ ਹੈ, ਉਹ ਵਿਸ਼ਵਮ-ਭਰ (ਬਿਸ਼ੰਭਰ) ਹੈ। ਉਸੇ ਦੇ ਕਵਾਉ ਤੋਂ 'ਲਖ ਦਰੀਆਉ' ਵਿਕਸਿਤ ਹੋਏ ਹਨ, ਪਵਨੈ ਤੇ ਜਲ ਹੋਇਆ ਹੈ, ਜਲ ਤੋਂ ਤ੍ਰਿਭਵਣ ਸਜੇ ਹਨ। ਉਸ ਦੀ ਕਲਿਆਣਕਾਰੀ, ਮਿਹਰ ਸਦਕਾ ਹੀ ਸਭ ਪ੍ਰਾਪਤੀਆਂ ਸੰਭਵ ਹੁੰਦੀਆਂ ਹਨ ਅਤੇ ਜੀਵਾਂ ਦਾ ਨਿਸਤਾਰਾ ਹੁੰਦਾ ਹੈ।

## ਮਾਨਵੀ ਕੀਮਤਾਂ

(1) **ਨਾਦ** : ਇਕਸੁਰਤਾ, ਨਾਦ (Harmony) ਸੰਗੀਤ ਨਾਲ ਸੰਬੰਧਿਤ ਸ਼ਬਦ ਹਨ।

Sri Satguru Jagjit Singh Ji eLibrary NamdhariElibrary@gmail.com

ਪਰ ਜਿਸ ਨਾਦ ਦੀ ਗੂੰਜ ਆਤਮਾ ਵਿਚ ਉਭਰਦੀ ਹੈ, ਉਹ ਬਿਨਾਂ ਸਾਜ਼ਾਂ ਦੇ (ਅਨਹਦ) ਨਾਦ ਹੁੰਦੀ ਹੈ। ਗੁਰੂ ਸਾਹਿਬਾਨ ਨੇ ਜਲ ਵਿਚ ਜਲ ਤੇ ਜੋਤੀ ਨੂੰ ਜੋਤੀ ਵਿਚ ਰਲਣ ਦੇ ਪ੍ਰਮਾਣ ਵਰਤ ਕੇ, ਆਤਮਾ-ਪਰਮਾਤਮਾ ਦੀ ਅਭੇਦਤਾ ਦਰਸਾਈ ਹੈ। ਭਾਰਤੀ ਪਰੰਪਰਾ ਵਿਚ ਇਸ ਸਥਿਤੀ ਨੂੰ 'ਮੋਕਸ਼' ਸ਼ਬਦ ਰਾਹੀਂ ਪ੍ਰਗਟਾਇਆ ਗਿਆ ਹੈ। ਗੁਰਬਾਣੀ ਵਿਚ ਵੀ ਮੋਖ, ਮੁਕਤੀ, ਮੋਖ-ਦੁਆਰ ਦੀ ਸ਼ਬਦਾਵਲੀ ਵਰਤੋਂ ਵਿਚ ਆਈ ਹੈ, ਬੇਸ਼ੱਕ ਮਨੁੱਖ ਦੇ ਸਰਬੋਤਮ ਲੱਕਸ਼ ਨੂੰ ਜੀਵਨ-ਮੁਕਤੀ ਤੇ ਪ੍ਰਭੂ-ਪ੍ਰੇਮ ਦੀ ਲਿਵਲੀਨਤਾ ਦੇ ਭਾਵਾਂ ਵਿਚ ਵਿਅਕਤ ਕੀਤਾ ਹੈ। 'ਗੁਰਮੁਖ' ਪਦਵੀ ਨੂੰ ਪੁੱਜਾ ਵਿਅਕਤੀ ਸੰਸਾਰ ਦੇ ਕਾਰ-ਵਿਹਾਰੀ ਜੀਵਨ ਵਿਚੋਂ ਨਿਸ਼ੰਗ ਪਰਮਾਰਥਕ ਅਵੱਸਥਾ ਵਿਚ ਪ੍ਰਵੇਸ਼ ਕਰ ਜਾਂਦਾ ਹੈ ਅਤੇ ਫਿਰ ਪਰਿਵਾਰਕ ਜੀਵਨ ਵਿਚ ਵਾਪਸ ਆ ਜਾਂਦਾ ਹੈ। ਉਸ ਨੇ ਹਉਮੈਂ-ਭਾਵ ਤੋਂ ਮੁਕਤ ਹੋ ਕੇ ਜੀਵਨ-ਮੁਕਤੀ ਦੀ ਕੀਮਤ ਕਮਾ ਲਈ ਹੈ।

(2) **ਵੇਦ** : ਗੁਰਬਾਣੀ ਵਿਚ ਹੀ ਸਭ ਨਾਦ ਤੇ ਵੇਦ ਹਨ। 'ਵੇਦ' ਗਿਆਨਵਾਨਤਾ ਦਾ ਪ੍ਰਤੀਕ ਹੈ; ਜਿਸ ਦੀ ਸਿਖਰ ਬ੍ਰਹਮ-ਗਿਆਨ ਹੈ। ਗੁਰਬਾਣੀ ਬਾਰ-ਬਾਰ ਬਿਬੇਕ (ਬੁੱਧ-ਵਿਵੇਕ) ਦੀ ਸਲਾਹੁਤਾ ਕਰਦੀ ਹੈ। ਮਨੁੱਖ ਲਈ ਵਿਵੇਕਸ਼ੀਲਤਾ ਉੱਚ-ਪਾਏ ਦਾ ਗੁਣ ਹੈ; ਉੱਚਤਮ ਬੁੱਧੀ ਦੇ ਧਾਰਨੀ ਨੂੰ 'ਬੁੱਧ' ਦੀ ਉਪਾਧੀ ਦਿੱਤੀ ਗਈ ਹੈ। ਸਿੱਖ-ਚਿੰਤਨ ਗਿਆਨ-ਖੰਡ ਦੇ ਪ੍ਰਚੰਡ ਗਿਆਨ ਨੂੰ ਸਰਬੋਤਮ ਕੀਮਤਾਂ ਵਿਚ ਗਿਣਦਾ ਹੈ। ਦਿੱਬ ਦ੍ਰਿਸ਼ਟੀ ਵਾਲਾ ਵਿਅਕਤੀ ਦੈਵੀ ਗਿਆਨ ਆਪਣੇ ਅੰਦਰੋਂ ਖੋਜ ਲੈਂਦਾ ਹੈ; ਜੋ ਜਿਉਤੀ ਬ੍ਰਹਿਮੰਡ ਵਿਚ ਵਿਆਪਕ ਹੈ, ਉਹੀ ਮਨੁੱਖੀ ਹਿਰਦੇ ਵਿਚ ਵਰਤਮਾਨ ਹੈ। ਬ੍ਰਹਮ-ਗਿਆਨੀ ਹੀ ਗੁਰਮੁਖ ਹੈ, ਉਹੀ ਸਚਿਆਰ ਹੈ, ਜੀਵਨ-ਮੁਕਤ ਤੇ ਪੰਚ ਹੈ।

(3) **ਸੰਤੁਲਨ** : ਗੁਰਬਾਣੀ ਦੀ ਭਾਵਨਾ ਅਨੁਸਾਰ, ਸਹਿਜ ਤੇ ਸੰਤੁਲਨ ਮਨੁੱਖ ਲਈ ਕੀਮਤੀ ਉਦੇਸ਼ ਹਨ। ਸੰਤੁਲਿਤ ਅਵੱਸਥਾ ਵਿਚ ਵਿਅਕਤੀ ਇਕਾਗਰ-ਚਿਤ ਤੇ ਅਡੋਲ ਹੁੰਦਾ ਹੈ; ਮਨ ਦੀ ਭਟਕਣਾ, ਵਾਸ਼ਨਾਵਾਂ ਤੇ ਉਤਾਰ-ਚੜ੍ਹਾਵਾਂ ਉਤੇ ਵਸੀਕਾਰ ਪ੍ਰਾਪਤ ਹੋ ਜਾਂਦਾ ਹੈ। ਪਰੰਪਰਾ ਨੇ ਇਸ ਅਵੱਸਥਾ ਲਈ 'ਤੁਰੀਆ' 'ਚੌਥਾ ਪਦ' ਆਦਿਕ ਸੰਕੇਤ ਵਰਤੇ ਹਨ। ਭਗਵਦ ਗੀਤਾ 'ਸਥਿਤ ਪ੍ਰਗਿਆ' ਦਾ ਆਦਰਸ਼ ਨਿਸ਼ਚੇ ਕਰਦੀ ਹੈ। 'ਸਹਿਜ' ਨੂੰ ਬੋਧੀਆਂ, ਸਿੱਧਾਂ-ਯੋਗੀਆਂ ਨੇ ਭਿੰਨ-ਭਿੰਨ ਅਰਥਾਂ ਵਿਚ ਅਪਨਾਇਆ ਹੈ। ਗੁਰਬਾਣੀ ਵਿਚ ਇਸ ਸ਼ਬਦਾਵਲੀ ਨੂੰ ਸਨਾਤਨੀ ਜਾਂ ਯੋਗਕ ਅਰਥਾਂ ਵਿਚ ਨਹੀਂ, ਸਗੋਂ ਜੀਵਨ ਦੀਆਂ ਪਦਾਰਥਕ ਤੇ ਆਤਮਿਕ ਦਸ਼ਾਵਾਂ ਵਿਚਲੇ ਸੰਤੁਲਨ, ਭਗਤੀ ਤੇ ਸ਼ਕਤੀ ਦੇ ਸੁਮੇਲ ਅਤੇ ਲਿਵਲੀਨਤਾ ਦੀ ਅਵੱਸਥਾ ਦਰਸਾਉਣ ਹਿਤ ਵਰਤਿਆ ਗਿਆ ਹੈ। ਦੁਖਾਂ ਸੁਖਾਂ ਵਿਚ ਅਡੋਲ ਤੇ ਸ਼ਾਂਤ ਰਹਿਣ ਵਾਲਾ ਵਿਅਕਤੀ ਸੰਤੁਲਿਤ ਜੀਵਨ ਦਾ ਧਾਰਨੀ ਹੈ, ਜਿਸ ਲਈ ਹਰਖ ਤੇ ਸੋਗ ਇਕ-ਸਮਾਨ ਹਨ, ਮਾਨ ਅਪਮਾਨ ਜਿਸ ਨੂੰ ਡੁਲਾਉਂਦੇ ਨਹੀਂ। ਅਜਿਹੀ ਜੀਵਨ-ਜੁਗਤ ਵਿਅਕਤੀ ਦੇ ਸੰਜਮ ਅਤੇ ਦੈਵੀ ਕਿਰਪਾ ਦੁਆਰਾ ਸੰਭਵ ਹੁੰਦੀ ਹੈ।

(4) **ਵਿਸਮਾਦ** : ਮਾਨਵੀ ਕੀਮਤਾਂ ਵਿਚ 'ਵਿਸਮਾਦ' ਤੇ 'ਅਨੰਦ' ਨੂੰ ਸਿੱਖੀ ਨੇ ਉੱਤਮ ਸਥਾਨ ਦਿੱਤਾ ਹੈ। ਇਹ ਸੁਹਜਮਈ ਜੀਵਨ ਦੀ ਸਿਖਰਲੀ ਕੀਮਤ ਹੈ, ਜੋ ਬਾਣੀ ਅਤੇ

Sri Satguru Jagjit Singh Ji eLibrary NamdhariElibrary@gmail.com

ਕੀਰਤਨ ਦਾ ਰਸ ਮਾਣਨ ਰਾਹੀਂ ਪ੍ਰਾਪਤ ਹੁੰਦੀ ਹੈ। ਗੁਰੂ ਬਾਣੀ ਵਿਚ ਨਾਦ ਤੇ ਵੇਦ ਉਪਰੰਤ 'ਗੀਅ ਰਸ' (ਸੰਗੀਤ) ਦਾ ਵਰਣਨ ਕੋਮਲ ਕਲਾਵਾਂ ਦੀ ਸਲਾਹੁਤਾ ਦਾ ਸੰਕੇਤ ਹੈ। ਸਿੱਖ-ਪਰੰਪਰਾ ਨੇ ਗੁਰਬਾਣੀ-ਕੀਰਤਨ ਦੀ ਵਿਸ਼ੇਸ਼ ਤੇ ਨਿਵੇਕਲੀ ਵਿਧੀ ਵਿਕਸਿਤ ਕਰ ਲਈ ਹੈ, ਜੋ ਵਿਸਮਾਦਿਤ ਅਵੱਸਥਾ ਉਤਪੰਨ ਕਰਨ ਦੇ ਯੋਗ ਹੈ। 'ਸੱਚੀ ਬਾਣੀ' ਦਾ ਗਾਇਨ ਅਨੰਦ ਦੇ ਹੁਲਾਰੇ ਬਖ਼ਸ਼ਦਾ ਹੈ। ਦੈਵੀ ਪੁਰਖ ਨੂੰ ਆਨੰਦ-ਸਰੂਪ ਮੰਨਿਆ ਗਿਆ ਹੈ ਅਤੇ ਉਸੇ ਦਾ ਅਨੰਦ ਮਾਨਵੀ-ਪੱਧਰ ਉਤੇ ਆਦਰਸ਼ ਦਾ ਰੂਪ ਲੈ ਲੈਂਦਾ ਹੈ। ਜਿਸ ਮੁਗਧ ਅਵੱਸਥਾ ਨੂੰ ਵਿਸਮਾਦ ਕਿਹਾ ਗਿਆ ਹੈ, ਉਹ ਕਲਾ ਦੀ ਪ੍ਰਸੰਸਾ, ਆਤਮਾ ਦੀ ਲਿਵਲੀਨਤਾ ਅਤੇ ਕੁਦਰਤ ਦੇ ਵਿਡਾਣ ਦਾ ਅਨੁਭਵ ਕਰਦਿਆਂ ਸਹਿਜ-ਸੁਭਾ ਤਾਰੀ ਹੋ ਜਾਂਦੀ ਹੈ।

(5) **ਨਿਰਲੇਪਤਾ** : ਮਨੁੱਖ ਲਈ ਪ੍ਰਾਪਤੀ-ਯੋਗ ਕੀਮਤਾਂ ਵਿਚ ਨਿਰਲੇਪਤਾ ਨੂੰ ਬਾਣੀ ਨੇ ਮਹੱਤਵਪੂਰਨ ਸਥਾਨ ਦਿੱਤਾ ਹੈ, ਜਿਸ ਦੇ ਪ੍ਰਮਾਣ ਹਿਤ "ਜਲ ਮਹਿ ਕਮਲ ਅਲੇਪ" ਅਤੇ "ਅੰਜਨ ਮਾਹਿ ਨਿਰੰਜਨ ਰਹੀਐ" ਆਦਿਕ ਦ੍ਰਿਸ਼ਟਾਂਤ ਵਰਤੋਂ ਵਿਚ ਆਏ ਹਨ। ਨਿਰਲੇਪਤਾ ਤੇ ਸੰਤੁਲਨ ਦੀਆਂ ਕੀਮਤਾਂ ਅੰਤ੍ਰੀਵੀ ਸੰਬੰਧ ਵਿਚ ਜੁੜੀਆਂ ਹੋਈਆਂ ਹਨ। ਸੁਖਮਨੀ ਸਾਹਿਬ ਦੀ ਪੰਕਤੀ "ਬ੍ਰਹਮ-ਗਿਆਨੀ ਸਦਾ ਨਿਰਲੇਪ" ਉੱਚਤਮ ਮਾਨਵੀ ਕੀਮਤਾਂ ਨਾਲ ਇਨ੍ਹਾਂ ਦਾ ਸੁਜੋੜ ਸਥਾਪਿਤ ਕਰਦੀ ਹੈ। ਉਦਾਸੀਨਤਾ, ਉਪਰਾਮਤਾ, ਯੋਗ ਤੇ ਸੰਨਿਆਸ ਆਦਿਕ ਪ੍ਰਾਚੀਨ ਸੰਕਲਪਾਂ ਨੂੰ ਇਨ੍ਹਾਂ ਦੇ ਸ਼ਾਬਦਿਕ ਅਰਥਾਂ ਵਿਚ ਨਹੀਂ ਅਪਨਾਇਆ ਗਿਆ, ਸਗੋਂ ਨਿਰਲੇਪਤਾ ਦੀ ਸੇਧ ਦੇ ਕੇ ਇਨ੍ਹਾਂ ਦਾ ਅਰਥ-ਵਿਸਤਾਰ ਕੀਤਾ ਗਿਆ ਹੈ। ਗ੍ਰਿਹਸਥੀ ਜੀਵਨ ਵਿਚ ਵਿਚਰਦਿਆਂ ਹੀ ਇਨ੍ਹਾਂ ਕੀਮਤਾਂ ਦੀ ਕਮਾਈ ਸੰਭਵ ਹੈ। *ਕਾਹੇ ਰੇ ਬਨ ਖੋਜਨ ਜਾਈ? ਸਭ ਕਿਛੁ ਘਰ ਮਹਿ, ਬਾਹਰਿ ਨਾਹੀਂ; ਮਨ ਹੀ ਮਾਹਿ ਉਦਾਸਾ* ਭਾਵ ਦੇ ਵਾਕ ਨਿਰਲੇਪਤਾ ਦੀ ਪੁਸ਼ਟੀ ਕਰਦੇ ਹਨ। ਦੈਵੀ ਪੁਰਖ ਆਪ 'ਸਰਬ ਨਿਵਾਸੀ' ਹੁੰਦਾ ਹੋਇਆ 'ਸਦਾ ਅਲੇਪਾ' ਹੈ ਅਤੇ ਇਹੋ ਆਦਰਸ਼ ਮਨੁੱਖ ਲਈ ਨਿਰਧਾਰਿਤ ਹੈ।

(6) **ਨਿਰਭੈਤਾ** : ਗੁਰੂ ਸਾਹਿਬਾਨ ਨੇ ਕਰਤਾ ਪੁਰਖ ਨੂੰ 'ਨਿਰਭਉ' ਦੀ ਸੰਗਿਆ ਦਿੱਤੀ ਹੈ, ਜਿਸ ਤੋਂ ਭਾਵ ਹੈ ਉਹ ਸਰਬੋਤਮ ਹਸਤੀ ਜਿਸ ਦੇ ਉੱਪਰ ਕਿਸੇ ਦਾ ਵਸੀਕਾਰ (ਕੰਟਰੋਲ), ਸੰਜਮ (ਡਿਸਿਪਲਿਨ), ਜਾਂ ਅਧਿਕਾਰ (ਅਥਾਰਿਟੀ) ਨਹੀਂ। ਸਾਧਾਰਨ ਸ਼ਬਦਾਂ ਵਿਚ, ਦੈਵੀ ਪੁਰਖ ਨੂੰ ਕੋਈ ਡਰ-ਭਉ ਨਹੀਂ, ਉਹ 'ਅਭੈ' ਹਸਤੀ ਹੈ। ਗੁਰੂ ਨਾਨਕ ਦੇਵ ਜਦੋਂ *ਭੈ ਵਿਚ ਸੂਰਜ, ਭੈ ਵਿਚ ਚੰਦੁ। ਕੋਹ ਕਰੋੜੀ ਚਲਤ ਨ ਅੰਤੁ।* ਦੀ ਗੱਲ ਕਰਦੇ ਹਨ, ਤਾਂ ਉਹ ਉਸ ਸੰਜਮ ਵੱਲ ਸੰਕੇਤ ਕਰ ਰਹੇ ਹਨ, ਜਿਸ ਦੇ ਅਧੀਨ ਸਾਰਾ ਵਿਸ਼ਵ ਗਤੀਸ਼ੀਲ ਹੈ। ਮਾਨਵੀ ਪੱਧਰ ਉਤੇ ਗੁਰਬਾਣੀ ਨੇ 'ਨਿਰਭਉ ਪਦ' ਲੱਕਸ਼ ਦੇ ਰੂਪ ਵਿਚ ਸਥਾਪਿਤ ਕੀਤਾ ਹੈ। ਬ੍ਰਹਮ-ਗਿਆਨੀ ਨੂੰ ਕਿਸੇ ਦਾ ਭੈ ਨਹੀਂ, ਨਾ ਹੀ ਉਹ ਕਿਸੇ ਨੂੰ ਭੈ ਦੇਂਦਾ ਹੈ। ਉਸ ਨੇ ਸੱਚ ਦੀ ਪਛਾਣ ਕਰ ਲਈ ਹੈ।—*ਮਨ ਰੇ ਸਾਚੁ ਮਿਲੈ ਭਉ ਜਾਇ।* ਨਿਰਭੈਤਾ ਦੀ ਕੀਮਤ ਮਨੁੱਖ ਨੂੰ ਨਿਰਭਉ-ਨਿਰਵੈਰ ਨਾਲ ਜੋੜਦੀ ਹੈ।

(7) **ਸਰਬੱਤ ਦਾ ਭਲਾ** : ਸਿੱਖ ਪਰੰਪਰਾ ਨੇ ਆਪਣੀ ਨਿੱਤ ਦੀ ਅਰਦਾਸ ਵਿਚ ਸਰਬ-ਮਨੁੱਖਤਾ ਦਾ ਭਲਾ ਮੰਗਿਆ ਹੈ। ਗੁਰੂ ਅਮਰਦਾਸ ਜੀ ਨੇ *ਜਗਤ ਜਲੰਦਾ ਰਖ ਲੈ,*

*ਅਪਨੀ ਕਿਰਪਾ ਧਾਰਿ* ਦੀ ਅਰਦਾਸ ਰਾਹੀਂ ਸਿੱਖ-ਚੇਤਨਾ ਵਿਚ ਵਿਸ਼ਵਾਰਥੀ ਭਾਵਨਾ ਦਾ ਸੰਚਾਰ ਕਰ ਦਿੱਤਾ। ਗੁਰੂ ਸਾਹਿਬਾਨ ਦਾ ਮੰਤਵ ਅਜਿਹੇ ਸਮਾਜ ਦੀ ਸਥਾਪਨਾ ਸੀ, ਜਿਸ ਵਿਚ ਹਰ ਵਿਅਕਤੀ ਭ੍ਰਾਤਰੀ-ਭਾਵ ਤੇ ਆਪਸੀ ਪ੍ਰੇਮ ਨਾਲ ਜੀਵੇ, ਬਿਨਾਂ ਕਿਸੇ ਜ਼ਾਤ-ਪਾਤ, ਊਚ-ਨੀਚ, ਕੌਮੀ ਜਾਂ ਨਸਲੀ ਵਿਤਕਰੇ ਦੇ। ਉਹ ਮਾਨਸ ਦੀ ਇੱਕੋ ਜਾਤੀ ਦਾ ਵਿਸ਼ਵਾਸੀ ਹੋਵੇ। ਕਈ ਚਿੰਤਕਾਂ ਨੇ ਵੱਡੀ ਤੋਂ ਵੱਡੀ ਬਹੁ-ਗਿਣਤੀ ਲਈ ਵੱਧ ਤੋਂ ਵੱਧ ਭਲਾਈ ਨੂੰ ਆਦਰਸ਼ ਥਾਪਿਆ ਹੈ; ਗੁਰਬਾਣੀ ਨੇ ਇਸ ਤੋਂ ਅਗੇਰੇ ਸਮੁੱਚੀ ਲੋਕਾਈ ਦੇ ਲੌਕਿਕ ਤੇ ਪਰਮਾਰਥਕ ਕਲਿਆਣ ਦਾ ਆਸ਼ਾ ਸਨਮੁਖ ਰਖਿਆ ਹੈ। *ਤੂੰ ਸਾਂਝਾ ਬਾਪੁ ਹਮਾਰਾ; ਏਕੁ ਪਿਤਾ ਏਕਸ ਕੇ ਹਮ ਬਾਰਿਕ* ਅਤੇ *ਨਾ ਕੋ ਬੈਰੀ, ਨਹੀਂ ਬੇਗਾਨਾ* ਦੀ ਭਾਵਨਾ ਕਿਸੇ ਵਿਤਕਰੇ ਜਾਂ ਭਿੰਨ-ਭੇਦ ਨੂੰ ਸਵੀਕਾਰ ਨਹੀਂ ਕਰਦੀ।

(8) **ਲੋਕ-ਤੰਤਰੀ ਜੀਵਨ-ਜਾਚ** : ਗੁਰੂ-ਕਾਲ ਵਿਚ ਅਜੋਕੀ ਰਾਜਨੀਤਿਕ ਪ੍ਰਣਾਲੀ ਕਾਇਮ ਨਹੀਂ ਸੀ ਹੋਈ; ਅਜੇ ਇਕ-ਪੁਰਖੀ ਰਾਜ-ਸੱਤਾ ਦਾ ਦੌਰ ਚੱਲ ਰਿਹਾ ਸੀ। ਪਰ ਲੋਕ-ਤੰਤਰੀ ਭਾਵਨਾ ਦੀ ਰੂਪ-ਰੇਖਾ ਬਾਣੀ-ਰਚਨਾ ਅਤੇ ਵਿਆਖਿਆਕਾਰਾਂ ਦੀਆਂ ਲਿਖਤਾਂ ਵਿਚ ਪ੍ਰਤੱਖ ਹੈ। ਗੁਰੂ ਅਰਜਨ ਦੇਵ 'ਹਲੇਮੀ-ਰਾਜ' ਦੀ ਸਲਾਹੁਤਾ ਕਰਦੇ ਹਨ। ਹਾਕਮ ਦਾ ਪਹਿਲਾ ਕਰਤੱਵ 'ਨਿਆਂ' ਹੈ—*ਰਾਜੇ ਚੁਲੀ ਨਿਆਵ ਕੀ।* ਇਹ ਵਿਚਾਰ 'ਪ੍ਰੇਮ ਸੁਮਾਰਗ' ਦੇ ਕਰਤਾ ਨੇ ਵਿਸਥਾਰ ਸਹਿਤ ਪ੍ਰਗਟਾਇਆ ਹੈ। ਸੁੱਚੀ ਲੋਕ-ਤੰਤਰੀ ਭਾਵਨਾ ਸਮਾਜ ਦੇ ਹਰ ਮੈਂਬਰ ਦੀ ਬਹੁ-ਪੱਖੀ ਉਨਤੀ ਤੇ ਭਲਾਈ ਦਾ ਆਸ਼ਾ ਸਾਹਮਣੇ ਰਖਦੀ ਹੈ। ਸੰਸਾਰ-ਵਿਆਪੀ ਅਮਨ ਤੇ ਕੌਮਾਂਤਰੀ ਭਾਈਚਾਰਾ, ਖੁਸ਼ਹਾਲੀ ਤੇ ਕਲਾਤਮਕ ਰੁਚੀ ਦਾ ਵਿਕਾਸ, ਨੈਤਿਕ ਤੇ ਆਤਮਿਕ ਪ੍ਰਗਤੀ ਲਈ ਉਚਿਤ ਵਾਤਾਵਰਣ ਤੇ ਸਾਧਨ ਜੁਟਾਉਣ ਦੀ ਜ਼ਾਮਨ ਕੇਵਲ ਸੱਚੀ-ਸੁੱਚੀ ਲੋਕ-ਤੰਤਰੀ ਸਰਕਾਰ ਹੀ ਹੋ ਸਕਦੀ ਹੈ, ਨਾ ਕਿ ਕੋਈ ਇਕ-ਪੁਰਖੀ ਜਾਂ ਰਾਜ-ਸੱਤਾ ਦੀ ਭੁੱਖੀ ਬਹੁ-ਗਿਣਤੀ ਹਕੂਮਤ। ਲੋਕ-ਤੰਤਰੀ ਜੀਵਨ-ਜਾਚ ਦੀ ਸੇਧ ਹੋਰ ਵਧੇਰੇ ਲੋਕ-ਤੰਤਰ ਹੈ।

## ਸੰਸਾਰਕ-ਆਤਮਿਕ ਕੀਮਤਾਂ

ਕਦਰਾਂ-ਕੀਮਤਾਂ ਦੀ ਸਮੁੱਚੀ ਵਿਚਾਰ ਮਨੁੱਖੀ ਮਾਨਸਿਕਤਾ ਦੀ ਵਿਸ਼ੇਸ਼ ਕ੍ਰਿਆ ਹੈ। ਕੀਮਤਾਂ ਚਾਹੇ ਦੈਵੀ ਹਨ, ਚਾਹੇ ਮਾਨਵੀ ਪੱਧਰ ਦੀਆਂ, ਮਨੁੱਖੀ ਚੇਤਨਾ ਤੋਂ ਬਿਨਾਂ ਇਨ੍ਹਾਂ ਦੀ ਉਤਪਤੀ ਸੰਭਵ ਨਹੀਂ। ਗੁਰਬਾਣੀ ਦਾ ਸੰਦੇਸ਼ ਵੀ ਅੰਤਿਮ ਰੂਪ ਵਿਚ ਮਨੁੱਖ ਨੂੰ ਸੰਬੋਧਨ ਹੈ। ਜੀਵ ਜੇਕਰ ਪ੍ਰਭੂ ਦੇ ਗੁਣ ਗਾਇਨ ਕਰਦਾ ਹੈ, ਉਸ ਦਾ ਸਿਮਰਨ ਕਰਦਾ ਹੈ, ਤਾਂ ਉਹ ਆਪਣਾ ਜੀਵਨ ਸੁਆਰਦਾ ਹੈ, ਆਪਣੇ ਸੰਗ-ਸਾਥ ਨੂੰ ਪ੍ਰੇਰਨਾ ਦੇਂਦਾ ਹੈ। ਇਸ ਦ੍ਰਿਸ਼ਟੀ ਤੋਂ ਸਾਰੀਆਂ ਕੀਮਤਾਂ ਮਨੁੱਖ ਦੇ ਹਿੱਤ ਹਨ, ਮਨੁੱਖ ਨੂੰ ਉਚੇਰੀ ਪੱਧਰ ਉਤੇ ਜੀਵਨ ਜਿਊਣ ਦੀ ਸੇਧ ਹਨ। ਕੀਮਤਾਂ ਦੀ ਕਮਾਈ ਮਨੁੱਖ ਦੇ ਸੰਸਾਰਕ ਤੇ ਆਤਮਿਕ ਜੀਵਨ ਨੂੰ ਅਮੀਰੀ ਬਖ਼ਸ਼ਦੀ ਹੈ, ਉਸ ਵਿਚ ਸਵੈ-ਪੂਰਨਤਾ ਦੀ ਲਗਨ ਜਗਾਉਂਦੀ ਹੈ। ਗੁਰਬਾਣੀ ਅਨੁਸਾਰ ਜੀਵ-ਆਤਮਾ ਦਾ ਪਰਮ-ਆਤਮਾ ਵਿਚ ਲੀਨ ਹੋਣਾ, ਬੂੰਦ ਦਾ ਸਾਗਰ ਵਿਚ ਸਮਾ ਜਾਣਾ, ਉੱਚਤਮ ਆਦਰਸ਼ ਹੈ, ਅਤੇ ਇਹੋ 'ਅਭੇਦਤਾ' ਦੀ ਕੀਮਤ ਹੈ।

ਗੁਰੂ ਸਾਹਿਬਾਨ ਨੇ ਮਨੁੱਖੀ ਜੀਵਨ ਨੂੰ ਦੁਰਲੱਭ ਹੋਂਦ ਦਾ ਦਰਜਾ ਦਿੱਤਾ ਹੈ, ਇਸ ਨੂੰ

Sri Satguru Jagjit Singh Ji eLibrary NamdhariElibrary@gmail.com

'ਮਾਨਸ ਜਨਮ ਦੁਲੰਭ' ਕਿਹਾ ਹੈ, ਧਰਤੀ ਉਤੇ ਮਨੁੱਖ ਦੀ ਸਰਦਾਰੀ ਪ੍ਰਮਾਣਿਤ ਕੀਤੀ ਹੈ। ਗੁਰੂ ਅਮਰਦਾਸ ਜੀ ਨੇ *ਮਨ ਤੂ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣ* ਦੀ ਵਡਿਆਈ ਦੇ ਕੇ ਮਨੁੱਖੀ ਚੇਤਨਾ ਨੂੰ ਬ੍ਰਹਮ-ਚੇਤਨਾ ਨਾਲ ਜੋੜਿਆ ਹੈ, ਜੋ ਕੁੱਲ ਕੀਮਤਾਂ ਦਾ ਸੋਮਾ ਹੈ। ਮਨੁੱਖ ਦੀ ਹੋਂਦ, ਉਸ ਦੀ ਮਾਨਸਿਕਤਾ ਹੀ ਸ੍ਰਿਸ਼ਟੀ ਦੇ ਤੱਥਾਂ ਨੂੰ 'ਕੀਮਤ' ਨਾਲ ਵਰੋਸਾਂਦੀ ਹੈ। ਮਨੁੱਖ ਹੀ ਕੀਮਤਾਂ ਦਾ ਅਨੁਭਵ ਕਰਦਾ ਹੈ, ਉਹੀ ਇਨ੍ਹਾਂ ਦਾ ਧਾਰਨੀ ਹੈ। ਕੀਮਤਾਂ ਦੀ ਚੇਤਨਾ ਉਸ ਲਈ ਆਪਣੇ ਆਪ ਵਿਚ ਕੀਮਤੀ ਹੈ। ਦੈਵੀ ਤੇ ਮਾਨਵੀ ਕੀਮਤਾਂ ਸਮੁੱਚੇ ਰੂਪ ਵਿਚ ਮਨੁੱਖ ਦੀਆਂ ਸੰਸਾਰਕ-ਆਤਮਿਕ ਕੀਮਤਾਂ ਹੋ ਨਿਬੜਦੀਆਂ ਹਨ। ਉਸ ਦੇ ਪਰਿਵਾਰਕ ਤੇ ਕਾਰ-ਵਿਹਾਰੀ ਜੀਵਨ ਵਿਚ ਕੀਮਤਾਂ ਦਾ ਪ੍ਰਭਾਵ ਉਚੇਰੀ ਜੀਵਨ-ਜਾਂਚ ਦੇ ਪੂਰਨੇ ਪਾਉਂਦਾ ਹੈ ਅਤੇ ਅਧਿਆਤਮਿਕ ਜੀਵਨ ਵਿਚ ਸਹਿਜ, ਅਨੰਦ ਤੇ ਵਿਸਮਾਦ ਦੇ ਹੁਲਾਰੇ ਬਖ਼ਸ਼ਦਾ ਹੈ। ਦੈਵੀ ਕੀਮਤਾਂ ਦੀ ਚੇਤਨਾ ਤੇ ਮਾਨਵੀ ਕੀਮਤਾਂ ਦਾ ਅਨੁਭਵ ਮਨੁੱਖ ਨੂੰ ਹਲਤ ਪਲਤ ਦੀ ਸਫ਼ਲਤਾ ਦਾ ਭਾਗੀ ਬਣਾਉਣ ਦੇ ਸਮਰੱਥ ਹਨ। ਜੀਵਨ ਵਿਚ ਕੀਮਤਾਂ ਦੀ ਕਮਾਈ ਜੀਵ ਦੀ ਅਤਿ ਉੱਤਮ ਤੇ ਕੀਮਤੀ ਕਮਾਈ ਹੈ।

Sri Satguru Jagjit Singh Ji eLibrary NamdhariElibrary@gmail.com

ਅਧਿਆਇ 6

# ਸਿੱਖ ਸਦਾਚਾਰ—ਨੇਕੀ ਬਦੀ

ਮਨੁੱਖੀ ਸਭਿਅਤਾ ਦੇ ਆਦਿ ਤੋਂ ਹੀ ਧਰਮ ਅਤੇ ਸਦਾਚਾਰ ਪਰਸਪਰ ਸੰਬੰਧ ਵਿਚ ਜੁੜੇ ਰਹੇ ਹਨ। ਧਰਮ ਅਤੇ ਸਦਾਚਾਰ ਦੇ ਉਦੇਸ਼ਾਂ ਵਿਚ ਇਕ ਬੁਨਿਆਦੀ ਸਾਂਝ ਹੈ—ਮਨੁੱਖੀ ਉੱਤਮਤਾ ਦੇ ਮਨੋਰਥ ਦੀ ਸਾਂਝ। ਧਰਮ ਦਾ ਅਧਿਆਤਮਕ ਸੰਦੇਸ਼ ਮਨੁੱਖ-ਮਾਤਰ ਦੀ ਭਲਾਈ ਤੇ ਕਲਿਆਣ ਹਿਤ ਸ਼ਰਧਾ ਤੇ ਵਿਸ਼ਵਾਸ ਦਾ ਮਾਰਗ ਦਰਸਾਂਦਾ ਹੈ। ਇਹ ਵਿਅਕਤੀ ਨੂੰ ਹਉਮੈਂ ਦੀ ਤੰਗ ਕੈਦ ਵਿਚੋਂ ਨਿਕਲ ਕੇ ਦੈਵੀ ਦ੍ਰਿਸ਼ਟੀ ਅਤੇ ਵਿਸ਼ਵ-ਸੋਝੀ ਵਿਕਸਿਤ ਕਰਨ ਦੀ ਪ੍ਰੇਰਨਾ ਦੇਂਦਾ ਹੈ। ਸਦਾਚਾਰ ਦਾ ਮਾਰਗ ਸੁਚੇਤ ਕਰਮ ਅਤੇ ਸਵੈ-ਭਰੋਸੇ ਦਾ ਮਾਰਗ ਹੈ। ਇਹ ਵਿਅਕਤੀ ਨੂੰ ਮਨੁੱਖੀ ਜੀਵਨ ਦੀਆਂ ਕਦਰਾਂ-ਕੀਮਤਾਂ ਦੀ ਸੋਧ ਦੇਂਦਾ ਹੈ ਅਤੇ ਉਸ ਨੂੰ ਸੁਆਰਥੀ ਹਿੱਤਾਂ ਤੋਂ ਉਪਰ ਉੱਠ ਕੇ ਮਨੁੱਖ ਦੇ ਸਰਬ-ਸਾਂਝੇ ਲਾਭ ਹਿਤ ਜਤਨਸ਼ੀਲ ਹੋਣ ਲਈ ਪ੍ਰੇਰਦਾ ਹੈ। ਧਰਮ-ਉਪਦੇਸ਼ ਅਤੇ ਨੈਤਿਕ ਸਿੱਖਿਆ ਦੋਵੇਂ ਵਿਅਕਤੀ ਦੇ ਵਿਅਕਤੀਗਤ ਤੇ ਸਮੂਹਿਕ ਜੀਵਨ ਨੂੰ ਵਧੇਰੇ ਸੁਚੱਜਾ, ਵਧੇਰੇ ਉੱਤਮ ਅਤੇ ਵਧੇਰੇ ਸਾਰਥਿਕ ਬਣਾਉਣ ਦੇ ਉਪਰਾਲੇ ਹਨ।

ਧਰਮ ਨੂੰ ਆਪਣੇ ਮਨੋਰਥਾਂ ਦੀ ਪੂਰਤੀ ਲਈ ਸਦਾਚਾਰਕ ਸਾਧਨ ਅਪਨਾਉਣੇ ਪੈਂਦੇ ਹਨ। ਸੰਸਾਰ ਦਾ ਕੋਈ ਧਰਮ ਅਜਿਹਾ ਨਹੀਂ, ਜਿਸ ਵਿਚ ਅਧਿਆਤਮਕ ਜੀਵਨ ਦੇ ਵਿਕਾਸ ਹਿਤ ਨੈਤਿਕ ਨਿਯਮਾਂ ਦੀ ਪਾਬੰਦੀ ਜ਼ਰੂਰੀ ਨਾ ਹੋਵੇ। ਇਸ ਦੇ ਉਲਟ ਕੋਈ ਸਦਾਚਾਰ-ਪ੍ਰਣਾਲੀ ਈਸ਼ਵਰਵਾਦੀ ਜਾਂ ਅਧਿਆਤਮਕ ਆਧਾਰ ਤੋਂ ਸੁਤੰਤਰ ਰੂਪ ਵਿਚ ਵੀ ਕਾਰਜ ਕਰ ਸਕਦੀ ਹੈ, ਜਿਵੇਂ ਕਿ ਬੁੱਧ-ਮਤ ਨੇ ਕੀਤਾ। ਸਿੱਖ-ਮਤ ਵਿਚ ਆਤਮਿਕ ਅਤੇ ਸਦਾਚਾਰਕ ਪੱਖਾਂ ਦਾ ਸੁਜੋੜ ਹੈ। ਗੁਰਬਾਣੀ, ਪ੍ਰਧਾਨ ਰੂਪ ਵਿਚ, ਦੈਵੀ ਅਨੁਭਵ ਦੀ ਪ੍ਰਾਪਤੀ ਦਾ ਗਾਡੀ ਰਾਹ ਪ੍ਰਸਤੁਤ ਕਰਦੀ ਹੈ, ਇਹ ਅਨੁਭਵ ਨਿਰੋਲ ਆਤਮਿਕ ਅਤੇ ਨੀਤੀ-ਮੁਕਤ ਅਵੱਸਥਾ ਹੈ, ਪਰ ਇਸ ਆਦਰਸ਼ ਤਕ ਪੁੱਜਣ ਲਈ ਜੋ ਸਾਧਨ ਵਿਅਕਤੀ ਨੂੰ ਅਪਨਾਉਣੇ ਪੈਂਦੇ ਹਨ, ਉਨ੍ਹਾਂ ਵਿਚ ਨੈਤਿਕ ਕਰਮ ਦਾ ਅਭਿਆਸ ਵਿਸ਼ੇਸ਼ ਹੈ। ਗੁਰੂ ਅਰਜਨ ਦੇਵ ਦਾ ਵਾਕ ਹੈ—*ਸਰਬ ਧਰਮ ਮਹਿ ਸ੍ਰੇਸ਼ਟ ਧਰਮੁ। ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ।*

ਸਿੱਖ-ਮਤ ਦੀ ਨੈਤਿਕਤਾ ਵਿਚ ਉੱਚਤਮ ਕੀਮਤ ਅਧਿਆਤਮਕ ਪੱਧਰ ਦੀ ਕੀਮਤ ਹੈ ਅਤੇ ਜੋ ਸਦਗੁਣ ਇਸ ਉਦੇਸ਼ ਦੀ ਪ੍ਰਾਪਤੀ ਲਈ ਸਹਾਇਕ ਹਨ, ਉਹ ਵਿਅਕਤੀ ਨੂੰ ਸਮਾਜਕ ਅਤੇ ਸਭਿਆਚਾਰਕ ਪੱਖ ਤੋਂ ਉੱਤਮ ਜੀਵ ਬਣਨ ਵਿਚ ਵੀ ਸਹਾਇਤਾ ਕਰਦੇ ਹਨ। ਨਵੇਂ ਸਿਰਿਓਂ ਘੜੀ ਗਈ ਸੁਰਤ, ਮਤਿ, ਮਨ, ਬੁੱਧੀ ਅਤੇ ਸੁਰਾਂ-ਸਿੱਧਾਂ ਵਾਲੀ ਸੁੱਧ ਜਿਥੇ ਅਧਿਆਤਮਕ ਪਾਂਧੀ ਨੂੰ ਸਰਮ-ਖੰਡ ਅਤੇ ਕਰਮ-ਖੰਡ ਦੇ ਮਾਰਗ ਉਤੇ ਤੋਰਦੀ ਹੈ, ਨਾਲ ਹੀ

Sri Satguru Jagjit Singh Ji eLibrary NamdhariElibrary@gmail.com

ਉਸ ਨੂੰ ਅਨੂਪ ਘਾੜਤਾਂ ਵਾਲਾ, ਵਿਸ਼ਾਲ ਦ੍ਰਿਸ਼ਟੀ ਵਾਲਾ, ਗੁਣਵਾਨ ਪੁਰਸ਼ ਵੀ ਬਣਾਉਂਦੀ ਹੈ, ਜੋ ਮਨੁੱਖੀ ਭਾਈਚਾਰੇ ਦਾ ਸ੍ਰੇਸ਼ਟ ਤੇ ਸੌਰਿਆ-ਸੰਵਰਿਆ ਮੈਂਬਰ ਹੈ।

ਨੀਤੀ-ਗਿਆਨ (Ethics) ਦੀਆਂ ਸਮੱਸਿਆਵਾਂ ਵਿਚ ਮਨੁੱਖ ਦੇ ਕਰੱਤਵ, ਉਸ ਦੇ ਨੈਤਿਕ ਗੁਣ ਅਤੇ ਉਸ ਦੀਆਂ ਕਦਰਾਂ-ਕੀਮਤਾਂ ਦੇ ਪ੍ਰਸ਼ਨ ਮੁਖੀ ਹਨ। ਵਿਅਕਤੀ ਦਾ ਕਰਤੱਵ ਕੀ ਹੈ ਅਤੇ ਇਸ ਦਾ ਨੈਤਿਕ ਆਦਰਸ਼ਾਂ ਨਾਲ ਕੀ ਸੰਬੰਧ ਹੈ? ਉਸ ਨੂੰ ਉਦੇਸ਼-ਪ੍ਰਾਪਤੀ ਦੀ ਕਾਮਨਾ ਨਾਲ ਸਦਗੁਣਾਂ ਦਾ ਅਭਿਆਸ ਕਰਨਾ ਚਾਹੀਦਾ ਹੈ, ਜਾਂ ਕਿ ਫਲ ਦੀ ਆਸ ਤੋਂ ਬਿਨਾਂ ਨਿਸ਼ਕਾਮ ਕਰਮ ਦਾ ਕਰਤੱਵ ਨਿਭਾਉਣਾ ਚਾਹੀਦਾ ਹੈ? ਜਿਥੋਂ ਤਕ ਨਿਰੋਲ ਸਦਾਚਾਰਕ ਜੀਵਨ ਦਾ ਸੰਬੰਧ ਹੈ, ਗੁਰਬਾਣੀ ਨਿਸ਼ਕਾਮ ਕਰਮ ਨੂੰ ਮਹੱਤਵ ਦੇਂਦੀ ਹੈ, ਵਿਅਕਤੀ ਆਪਣੇ ਫ਼ਰਜ਼ ਨੂੰ ਪਛਾਣ ਕੇ ਬਿਨਾਂ ਕਿਸੇ ਗ਼ਰਜ਼ ਜਾਂ ਸੁਆਰਥੀ ਭਾਵਨਾ ਦੇ, ਨੇਕੀ ਦੇ ਕਰਮ ਨੂੰ ਪਹਿਲ ਦੇਵੇ।—*ਕਰਮ ਕਰਤ ਹੋਵੈ ਨਿਹਕਰਮ; ਕਾਹੂ ਫਲ ਕੀ ਇਛਾ ਨਹੀਂ ਬਾਂਛੈ।*—(ਸੁਖਮਨੀ, ੫)। ਪਰ ਜਿਥੇ ਆਤਮਿਕ ਪ੍ਰਾਪਤੀ ਦਾ ਪ੍ਰਸ਼ਨ ਸਾਹਮਣੇ ਆਉਂਦਾ ਹੈ, ਉਥੇ ਨੈਤਿਕ ਕਰਮ ਮਿੱਥੇ ਹੋਏ ਆਦਰਸ਼ ਦੀ ਖਾਤਿਰ ਕੇਵਲ ਸਾਧਨ ਦੇ ਰੂਪ ਵਿਚ ਪ੍ਰਸਤੁਤ ਹੁੰਦਾ ਹੈ। ਨੈਤਿਕ ਗੁਣਾਂ ਨੂੰ ਗ੍ਰਹਿਣ ਕਰਨ ਤੋਂ ਬਿਨਾਂ ਭਗਤੀ ਵੀ ਸੰਭਵ ਨਹੀਂ। ਗੁਰਬਾਣੀ ਦੀ ਪ੍ਰਾਥਮਿਕ ਅਤੇ ਬੁਨਿਆਦੀ ਭਾਵਨਾ ਨੈਤਿਕ ਹੈ, ਜਾਂ ਕਿ ਅਧਿਆਤਮਕ? ਬੇਸ਼ੱਕ ਇਸ ਪ੍ਰਸ਼ਨ ਦਾ ਕੋਈ ਅੰਤਿਮ, ਨਿਰਣਾਜਨਕ ਉੱਤਰ ਦੇਣਾ ਕਠਿਨ ਹੈ, ਫਿਰ ਵੀ ਗੁਰਬਾਣੀ ਦੀ ਸਮੁੱਚੀ ਭਾਵਨਾ ਕਿਸੇ ਰਹੱਸਮਈ, ਆਤਮਿਕ ਅਨੁਭਵ ਵੀ ਪ੍ਰਮੁੱਖਤਾ ਵੱਲ ਸੰਕੇਤ ਕਰਦੀ ਹੈ, ਚਾਹੇ ਗੁਰਬਾਣੀ ਵਿਚ ਸਦਾਚਾਰਕ ਤੱਤਾਂ ਅਤੇ ਕਥਨਾਂ ਦੀ ਕੋਈ ਤੋਟ ਨਹੀਂ।

## ਗੁਰਬਾਣੀ ਦਾ ਆਦਰਸ਼ਕ ਵਿਅਕਤੀ

ਗੁਰਬਾਣੀ ਦੀ ਅਧਿਆਤਮਕ ਧਾਰਾ ਜਿਸ ਵਿਅਕਤੀ ਨੂੰ 'ਆਦਰਸ਼ਕ' ਮੰਨਦੀ ਹੈ, ਉਸ ਲਈ 'ਗੁਰਮੁਖ' ਅਤੇ 'ਬ੍ਰਹਮ-ਗਿਆਨੀ' ਦੇ ਸੰਕੇਤ ਅਕਸਰ ਵਰਤੇ ਗਏ ਹਨ। ਅਜਿਹੇ ਵਿਅਕਤੀ ਨੂੰ ਸਾਧ-ਜਨ, ਸੰਤ, ਪੰਚ ਜਾਂ ਪਰਧਾਨ ਵੀ ਕਿਹਾ ਹੈ। ਉਸ ਦਾ ਅਤਿ ਸ੍ਰੇਸ਼ਟ ਲੱਛਣ ਜੀਵਨ-ਮੁਕਤੀ ਦੀ ਅਵੱਸਥਾ ਹੈ। ਉਸ ਨੇ ਅਜਿਹੀ ਜੀਵਨ-ਜਾਚ ਕਬੂਲੀ ਹੈ, ਜੋ ਇਕ ਪਾਸੇ ਅੰਤਰੀਵੀ ਸੁਰਤੀ ਦਾ ਦੁਆਰ ਖੋਹਲਦੀ ਹੈ ਅਤੇ ਦੂਜੇ ਪਾਸੇ ਸ਼ੁੱਭ ਕਰਮਾਂ ਲਈ ਉਤਸ਼ਾਹਿਤ ਕਰਦੀ ਹੈ। ਇਸ ਜੀਵਨ-ਜੁਗਤੀ ਵਿਚ ਅਗਾਂਹ ਵਧਣ ਦੀ ਤਾਂਘ ਪ੍ਰਬਲ ਹੈ, ਮੋਢਾ ਪਿਛੇ ਮੋੜਨ ਦੀ ਫੁਰਸਤ ਨਹੀਂ। ਗੁਰੂ ਅਮਰਦਾਸ ਜੀ ਅਨੁਸਾਰ : *ਗੁਰਮੁਖਿ ਬੁਢੇ ਕਦੇ ਨਾਹੀ, ਜਿਨਾਂ ਅੰਦਰਿ ਸੁਰਤਿ ਗਿਆਨ।* ਗੁਰਮੁਖ ਵਿਅਕਤੀ 'ਸਾਚੀ ਕਾਰ' ਦੀ ਕਮਾਈ ਕਰਦੇ ਹਨ। ਉਨ੍ਹਾਂ ਲਈ ਨੈਤਿਕ ਗੁਣਾਂ ਦਾ ਨਿਚੋੜ ਇਹ ਹੈ—*ਸਚੁ ਵਰਤੁ ਸੰਤੋਖ ਤੀਰਥ, ਗਿਆਨ ਧਿਆਨ ਇਸਨਾਨੁ। ਦਇਆ ਦੇਵਤਾ, ਖਿਮਾ ਜਪਮਾਲੀ ਤੇ ਮਾਣਸ ਪਰਧਾਨ।*—(ਵਾਰ ਸਾਰੰਗ, ੧)।

ਸਿੱਖ-ਮਤ ਦਾ ਗੁਰਮੁਖ ਤੇ ਬ੍ਰਹਮ-ਗਿਆਨੀ ਜਿਥੇ ਅਧਿਆਤਮਕ ਸੋਝੀ ਅਤੇ ਨੈਤਿਕ ਭਾਵਨਾ ਵਾਲਾ ਆਦਰਸ਼-ਵਿਅਕਤੀ ਹੈ, ਨਾਲ ਹੀ ਉਹ ਪ੍ਰਭੂ ਦਾ ਭਗਤ, ਉਸ ਦੇ ਪ੍ਰੇਮ ਵਿਚ ਰੱਤਾ, ਉਸ ਦਾ ਰਸ ਮਾਣਨ ਵਾਲਾ ਰਸੀਆ ਵੀ ਹੈ। ਰੱਬ ਦਾ ਗਿਆਨ, ਰੱਬ ਦੀ ਦ੍ਰਿਸ਼ਟੀ,

Sri Satguru Jagjit Singh Ji eLibrary NamdhariElibrary@gmail.com

ਮਨੁੱਖੀ ਬੋਧਿਕਤਾ ਦੀ ਸਿਖਰ ਹੋ ਸਕਦੀ ਹੈ, ਪਰ ਰੱਬ ਦਾ ਅੰਤਰੀਵੀ ਅਨੁਭਵ, ਰੱਬ ਨੂੰ ਮਾਣਨਾ ਤੇ ਭੋਗਣਾ ਮਨੁੱਖ ਦੀ ਸੁਹਜਾਤਮਕ ਬਿਰਤੀ ਦੀ ਸਿਖਰ ਹੋਵੇਗੀ। ਗੁਰਬਾਣੀ ਦਾ ਆਦਰਸ਼ਕ ਵਿਅਕਤੀ ਗਿਆਨਵਾਨ ਵੀ ਹੈ, ਸਦਾਚਾਰੀ ਵੀ ਅਤੇ ਪ੍ਰਭੂ ਦਾ ਭੋਗਣਹਾਰ ਵੀ।

ਹਰ ਧਰਮ ਦੀ ਜੀਵਨ-ਜਾਚ ਮਨੁੱਖ ਨੂੰ ਕੁਝ ਗਿਣੇ-ਚੁਣੇ ਆਦਰਸ਼ਾਂ ਦੀ ਸੂਝ ਦੇਂਦੀ ਹੈ, ਜੋ ਸੰਬੰਧਿਤ ਭਾਈਚਾਰੇ ਅਤੇ ਇਸ ਦੇ ਮੈਂਬਰ-ਵਿਅਕਤੀਆਂ ਲਈ ਉੱਤਮ ਕਦਰਾਂ-ਕੀਮਤਾਂ ਦਾ ਕੰਮ ਕਰਦੇ ਹਨ। ਸਮਕਾਲੀ ਫ਼ਲਸਫ਼ੇ ਵਿਚ ਕੁਝ ਧਾਰਾਵਾਂ ਅਜਿਹੀਆਂ ਹਨ ਜੋ ਮਨੁੱਖ ਨੂੰ ਕਦਰਾਂ-ਕੀਮਤਾਂ ਦੀ ਸੇਧ ਦੇਣ ਵਿਚ ਆਪਣੇ ਸ੍ਰੇਸ਼ਟ ਕਾਰਜ ਦੀ ਪੂਰਤੀ ਸਮਝਦੀਆਂ ਹਨ। ਇਸ ਪੱਖ ਤੋਂ ਅਸਤਿੱਤਵਵਾਦ (Existentialism) ਧਰਮ-ਭਾਵਨਾ ਦੇ ਨੇੜੇ ਹੈ; ਇਸ ਨੇ ਫ਼ਲਸਫ਼ੇ ਦੇ ਪਰੰਪਰਾਈ ਤੱਤ-ਮੀਮਾਂਸਿਕ ਪ੍ਰਸ਼ਨਾਂ ਨੂੰ ਪਹਿਲ ਦੇਣ ਦੀ ਬਜਾਇ ਮਨੁੱਖੀ ਕੀਮਤਾਂ ਦਾ ਸਿਲਸਲਾ ਰਚਣ ਨੂੰ ਪਹਿਲ ਦਿੱਤੀ ਹੈ ਅਤੇ ਬੁੱਧ-ਮਤ ਵਾਂਗ ਮਨੁੱਖ ਦੇ ਕਲੇਸ਼ ਤੇ ਸੰਤਾਪ ਨੂੰ ਨਿਵਾਰਨ ਦੇ ਉਪਰਾਲੇ ਢੂੰਡੇ ਹਨ। ਮਨੁੱਖੀ ਕਲਿਆਣ ਦੀ ਇਸ ਭਾਵਨਾ ਨਾਲ ਗੁਰਬਾਣੀ ਦੇ ਆਸ਼ੇ ਦੀ ਡੂੰਘੀ ਸਾਂਝ ਹੈ।

ਗੁਰਬਾਣੀ ਨੇ ਮਨੁੱਖ ਲਈ ਜਿਨ੍ਹਾਂ ਆਦਰਸ਼ਾਂ ਦਾ ਉਲੇਖ ਕੀਤਾ ਹੈ, ਉਨ੍ਹਾਂ ਨੂੰ ਇਸ ਪ੍ਰਕਾਰ ਤਰਤੀਬ ਦਿੱਤੀ ਜਾ ਸਕਦੀ ਹੈ :

(1) **ਅੱਖਰ ਦਾ ਭੇਦ (ਸਾਖਰਤਾ)** : ਇਹ ਵਿਦਿਆ ਦੇ ਚਾਨਣ ਦੀ, ਪ੍ਰਬੁੱਧਤਾ ਦੀ ਕੀਮਤ ਹੈ, ਜਿਸ ਦੀ ਕਮਾਈ ਸਾਧਾਰਨ ਵਿਅਕਤੀ ਦੇ ਜੀਵਨ ਵਿਚ ਉਜਾਲਾ ਪੈਦਾ ਕਰਦੀ ਹੈ।

(2) **ਮਾਨਵਵਾਦ** : ਗੁਰਬਾਣੀ ਦਾ ਮਾਨਵਵਾਦ ਇਕ ਪਾਸੇ ਪ੍ਰਭੂ-ਪ੍ਰੇਮ ਦਾ ਲਖਾਇਕ ਹੈ, ਦੂਸਰੇ ਪਾਸੇ ਮਨੁੱਖ-ਮਾਤਰ ਦੇ ਪ੍ਰੇਮ ਅਤੇ ਸਰਬੱਤ ਦੇ ਭਲੇ ਦਾ। ਗੁਰਬਾਣੀ ਵਿਚ ਮਾਨਵਵਾਦ ਤੇ ਈਸ਼ਵਰਵਾਦ ਦਾ ਸੁਮੇਲ ਪ੍ਰਾਪਤ ਹੈ।

(3) **ਵਿਸਮਾਦ** : ਇਹ ਮਨੁੱਖੀ ਹਿਰਦੇ ਦੀ ਸੰਤੁਲਿਤ ਅਵੱਸਥਾ ਦੀ ਕੀਮਤ ਹੈ, ਜੋ ਨਾਮ ਦੀ ਖੁਮਾਰੀ ਵਿਚੋਂ, 'ਸੁਰਤੀ' ਦੇ ਮਾਰਗ ਉਤੇ ਚੱਲ ਕੇ ਅੰਦਰ-ਬਾਹਰ ਇੱਕੋ ਪਰਮ ਸਚਾਈ ਨੂੰ ਲਖ ਕੇ, ਉਸ ਵਿਚ ਲੀਨ ਹੋ ਕੇ ਆ ਸਕਦੀ ਹੈ। ਕੁਦਰਤ ਦੀ ਵੰਨ-ਸੁਵੰਨਤਾ ਤੇ ਵਿਸ਼ਾਲਤਾ, ਇਸ ਦਾ 'ਵਿਡਾਣ' ਵਿਸਮਾਚਿਤ ਅਵੱਸਥਾ ਪੈਦਾ ਕਰਦੇ ਹਨ।

(4) **ਬ੍ਰਹਮ-ਗਿਆਨ** : ਅੰਤਰਬੋਧੀ ਦ੍ਰਿਸ਼ਟੀ ਜਿਸ ਉੱਚਤਮ ਗਿਆਨ ਨੂੰ ਉਪਜਾਂਦੀ ਹੈ, ਜੇਕਰ ਉਸ ਨੂੰ ਅਕੱਥ ਦੀ ਕਥਾ ਦੇ ਰੂਪ ਵਿਚ, ਕਲਾ-ਰਹਿਤ ਦੀ ਕਲਾ-ਭਰਪੂਰਤਾ, ਸੁੰਨ-ਸਮਾਧੀ ਦੀ ਸਰਗੁਣਤਾ ਦੇ ਰੂਪ ਵਿਚ ਦੇਖੀਏ, ਤਾਂ ਇਹ 'ਬ੍ਰਹਮ' ਦੀ ਸੋਝੀ, ਬ੍ਰਹਮ ਦਾ ਗਿਆਨ ਹੈ।

(5) **ਜੀਵਨ-ਮੁਕਤੀ** : *ਜੀਵਨ-ਮੁਕਤੁ ਸੋ ਆਖੀਐ, ਜਿਸ ਵਿਚਹੁ ਹਉਮੈਂ ਜਾਇ।*— (ਮਾਰੂ, ੧)। ਜੀਵਨ-ਮੁਕਤੀ ਦੀ ਦਸ਼ਾ ਵਿਅਕਤੀ ਅਤੇ ਈਸ਼ਵਰ ਦੀ ਅਭੇਦਤਾ ਦੀ ਦਸ਼ਾ ਹੈ। ਜਿਥੇ ਦੋ ਨਹੀਂ ਰਹਿੰਦੇ, ਦੋਵੇਂ ਇਕਸੁਰ ਹੋ ਜਾਂਦੇ ਹਨ। ਇਸ ਅਵੱਸਥਾ ਨੂੰ ਗੁਰਬਾਣੀ ਨੇ 'ਨਾਦ' ਦਾ ਪ੍ਰਤੀਕ ਦਿੱਤਾ ਹੈ।

Sri Satguru Jagjit Singh Ji eLibrary NamdhariElibrary@gmail.com

## ਸਿੱਖੀ ਦੀ ਪ੍ਰਮੁੱਖ ਸਦਗੁਣ ਸੂਚੀ

(1) **ਉੱਦਮ** : ਨੈਤਿਕ ਗੁਣ ਦੇ ਰੂਪ ਵਿਚ ਉੱਦਮ "ਆਪਣੇ ਹਥੀਂ ਆਪਣਾ ਆਪੇ ਹੀ ਕਾਜ ਸਵਾਰੀਐ" ਦੀ ਪ੍ਰੇਰਨਾ ਹੈ। ਇਹ ਵਿਅਕਤੀ ਨੂੰ "ਉਦਮ ਕਰੇਂਦਿਆਂ ਜੀਉ ਤੂੰ ਕਮਾਂਵਦਿਆਂ ਸੁਖ ਭੁੰਚ" ਦੀ ਸਿਖਿਆ ਹੈ।

(2) **ਸੱਚ-ਆਚਾਰ** : ਗੁਰਬਾਣੀ ਅਨੁਸਾਰ, ਸੁੱਚਮ, ਸ਼ੀਲ, ਜਤੁ-ਸਤੁ ਦਾ ਅਮਲੀ ਜੀਵਨ ਸਿਧਾਂਤਕ ਸੱਚ ਤੋਂ ਉਚੇਰਾ ਹੈ। ਇਹ ਸੱਚੀ ਰਹਿਣੀ-ਬਹਿਣੀ ਤੇ ਰਹਿਤ ਦਾ ਸੰਜਮ ਤੇ ਸਦਗੁਣ ਹੈ।

(3) **ਸੰਜਮ** : ਦੁਨਿਆਵੀ ਜੀਵਨ ਦੀ ਤ੍ਰਿਸ਼ਨਾ, ਲੋਭ-ਲਾਲਚ ਤੇ ਵਿਕਾਰ ਉਤੇ ਸੁਚੱਜੀ ਜੀਵਨ-ਜਾਚ ਦਾ ਬੰਧੇਜ 'ਸੰਜਮ' ਦਾ ਗੁਣ ਹੈ। ਸੰਜਮ-ਹੀਣ ਜੀਵਨ ਦੀ ਕਰੜੀ ਆਲੋਚਨਾ ਇਨ੍ਹਾਂ ਸ਼ਬਦਾਂ ਵਿਚ ਪ੍ਰਸਤੁਤ ਹੈ—*ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ।*—(ਵਾਰ ਸੂਹੀ, ੧)

(4) **ਸੰਤੋਖ** : ਇਸ ਗੁਣ ਦਾ ਅਭਿਆਸ ਮਾਨਵ-ਹਿੱਤੈਸ਼ੀ ਬਿਰਤੀ ਦਾ ਵਿਕਾਸ ਕਰਦਾ ਹੈ। ਸੰਤੋਖ ਦਾ ਅਭਿਲਾਸ਼ੀ ਬੇਕਦਰੀ ਦੇ ਜੀਵਨ ਨਾਲੋਂ *ਸਗਲੇ ਦੂਖ ਅੰਮ੍ਰਿਤ ਕਰ ਪੀਵੈ* ਨੂੰ ਤਰਜੀਹ ਦੇਂਦਾ ਹੈ।

(5) **ਖਿਮਾ-ਦਇਆ** : ਇਨ੍ਹਾਂ ਗੁਣਾਂ ਦੀ ਸਿਫ਼ਾਰਿਸ਼ ਵਿਚੋਂ ਗੁਰਬਾਣੀ ਦੀ ਸਮਾਜਕ ਤੇ ਮਾਨਵਵਾਦੀ ਭਾਵਨਾ ਭਲੀ-ਭਾਂਤ ਉਜਾਗਰ ਹੋ ਜਾਂਦੀ ਹੈ। ਭਗਤ ਉਹ ਹੈ ਜੋ *ਅਣਹੋਂਦਾ ਆਪੁ ਵੰਡਾਏ*, ਜਿਸ ਵਿਚ ਕੁਰਬਾਨੀ-ਭਾਵ ਹੈ।

(6) **ਦਾਨਾਈ** : ਸੂਝ-ਸਿਆਣਪ, ਬੁੱਧ-ਵਿਵੇਕ ਤੇ ਵਿਚਾਰਸ਼ੀਲਤਾ ਨੂੰ ਗੁਰਬਾਣੀ ਨੇ ਆਦਰ-ਭਰਿਆ ਸਥਾਨ ਦਿੱਤਾ ਹੈ। 'ਮਤਿ' ਦੇ ਅਹਿਰਣ ਉਤੇ 'ਵੇਦ' ਦਾ ਹਥਿਆਰ ਸੱਚੀ ਟਕਸਾਲ ਦੇ ਭਾਗ ਹਨ।

(7) **ਨਿਮਰਤਾ** : *ਮਿਠਤੁ ਨੀਵੀਂ ਨਾਨਕਾ, ਗੁਣ ਚੰਗਿਆਈਆਂ ਤਤੁ* ਦੇ ਕਥਨ ਦੁਆਰਾ ਗੁਰੂ ਨਾਨਕ ਦੇਵ ਨੇ ਮਿਠਬੋਲੜੇ ਵਿਅਕਤੀ ਦੀ ਮਹਿਮਾ ਕੀਤੀ ਹੈ। ਨਿਮਰਤਾ ਦੇ ਸਦਗੁਣ ਦਾ ਸਾਰ ਹੈ—*ਜਿਥੈ ਜਾਇ ਬਹੀਐ, ਭਲਾ ਕਹੀਐ।*

(8) **ਨਿਰਭੈਤਾ** : ਪ੍ਰਾਚੀਨ ਤੇ ਆਧੁਨਿਕ ਨੈਤਿਕ ਸਿਧਾਂਤਾਂ ਵਿਚ ਦਲੇਰੀ, ਸੂਰਬੀਰਤਾ ਜਾਂ ਨਿਰਭੈਤਾ ਨੂੰ ਪ੍ਰਮੁੱਖ ਸਦਗੁਣਾਂ ਦੀ ਸੂਚੀ ਵਿਚ ਰਖਿਆ ਗਿਆ ਹੈ। ਨਿਰਭੈਤਾ ਦੀ ਪ੍ਰਾਪਤੀ ਸੱਚ ਦੀ ਖੋਜ ਵਿਚ ਹੈ—*ਮਨ ਰੇ, ਸਚੁ ਮਿਲੈ ਭਉ ਜਾਇ।*—(ਸਿਰੀ ਰਾਗ, ੧)।

(9) **ਨਿਰਲੇਪਤਾ** : *ਜੈਸੇ ਜਲਿ ਮਹਿ ਕਮਲੁ ਨਿਰਾਲਮ* ਦਾ ਵਾਕ ਨਿਰਲੇਪਤਾ ਦਾ ਉਪਦੇਸ਼ ਦੇਂਦਾ ਹੈ। ਗੁਰਬਾਣੀ ਸੰਸਾਰਕ ਜੀਵਨ ਤੋਂ ਭਾਂਜ ਜਾਂ ਬੇਮੁਖਤਾ ਵੀ ਸਿੱਖਿਆ ਨਹੀਂ ਦੇਂਦੀ, ਪਰ ਦੁਨਿਆਵੀ ਜੀਵਨ ਦੇ ਸੁਖ-ਸੁਆਦਾਂ ਵਿਚ ਖੱਚਤ ਹੋਣ ਵਿਰੁੱਧ ਤਾੜਨਾ ਕਰਦੀ ਹੈ। ਗੁਰਬਾਣੀ ਵਿਚ ਉਪਰਾਮਤਾ ਨਹੀਂ, ਨਿਰਲੇਪਤਾ ਦਾ ਸਬਕ ਹੈ।

(10) **ਰਸਿਕਤਾ** : ਰਸ-ਕਸ ਦੀ ਸੋਝੀ ਨੂੰ ਗੁਰਬਾਣੀ ਨੇ ਸੂਝਵਾਨ ਵਿਅਕਤੀ ਦਾ ਗੁਣ ਮੰਨਿਆ ਹੈ। ਇਸ ਵਿਚ ਉਚੇਰੇ ਰਸ ਗ੍ਰਹਿਣ ਕਰਨ ਦੀ ਪ੍ਰੇਰਨਾ ਹੈ। ਸੰਗੀਤ ਰਸ, ਕੀਰਤਨ

Sri Satguru Jagjit Singh Ji eLibrary NamdhariElibrary@gmail.com

ਤੇ ਨਾਮ-ਰਸ ਤੋਂ ਬਿਨਾਂ ਜੀਵਨ ਨਿਗੁਣਾ ਹੈ।

ਗੁਰਬਾਣੀ ਨੇ ਬਾਰ-ਬਾਰ ਮਨੁੱਖ ਨੂੰ ਨੈਤਿਕ ਕਰਤੱਵਾਂ ਦੀ ਸੋਝੀ ਦਿੱਤੀ ਹੈ ਅਤੇ ਆਦੇਸ਼ ਜਾਰੀ ਕੀਤੇ ਹਨ, ਜਿਨ੍ਹਾਂ ਉਤੇ ਪਾਬੰਦ ਰਹਿ ਕੇ ਉਹ ਕਦਰਾਂ-ਕੀਮਤਾਂ ਦੀ ਕਮਾਈ ਕਰ ਸਕਦਾ ਹੈ। ਦੋ ਬੁਨਿਆਦੀ ਆਦੇਸ਼ ਹਨ—

(ੳ) ਹੁਕਮ ਦੀ ਪਛਾਣ, ਅਤੇ

(ਅ) ਹਉਮੈਂ ਉਤੇ ਵਸੀਕਾਰ।

ਹਉਮੈਂ ਦੇ ਰੋਗ ਦਾ ਇਲਾਜ ਗੁਰਬਾਣੀ ਨੇ ਇੰਜ ਦਰਸਾਇਆ ਹੈ—*ਨਾਨਕ ਹੁਕਮੈ ਜੇ ਬੁਝੈ, ਤ ਹਉਮੈਂ ਕਹੈ ਨ ਕੋਇ।* ਆਦਰਸ਼-ਵਿਅਕਤੀ ਵਿਸ਼ਵ-ਵਿਆਪੀ ਹੁਕਮ ਦਾ ਖੋਜੀ ਹੈ ਅਤੇ ਹੁਕਮ ਨੂੰ ਪ੍ਰਭੂ ਦਾ ਭਾਣਾ ਮੰਨ ਕੇ ਚੱਲਣ ਦਾ ਅਭਿਆਸੀ ਹੈ। ਗੁਰੂ ਸਾਹਿਬਾਨ ਨੇ ਦੁਬਿਧਾ ਨੂੰ ਮਨੁੱਖੀ ਮਨ ਦੀ ਨਿਰਬਲਤਾ ਤੇ ਬੁਰਾਈ ਗਰਦਾਨਿਆ ਹੈ। ਹਉਮੈਂ ਤੇ ਦੁਬਿਧਾ ਕਈ ਹੋਰ ਬੁਰਾਈਆਂ ਨੂੰ ਜਨਮ ਦੇਂਦੀਆਂ ਹਨ। ਉਹ 'ਗੁਣ ਦਾ ਗਾਹਕ' ਬਣਨ ਉਤੇ ਬਲ ਦੇਂਦੇ ਹਨ। ਗੁਣਾਂ ਰਾਹੀਂ ਹੀ ਨਾਮ-ਰਸ ਦੀ ਪ੍ਰਾਪਤੀ ਸੰਭਵ ਹੁੰਦੀ ਹੈ। *ਸਾਚੀ ਬਾਣੀ ਸੂਚਾ ਹੋਇ। ਗੁਣ ਤੇ ਨਾਮ ਪਰਾਪਤਿ ਹੋਇ।*—(ਆਸਾ, ੩)

ਉਪਰੋਕਤ ਤੋਂ ਬਿਨਾਂ ਕੁਝ ਹੋਰ ਚੁਣਵੇਂ ਆਦੇਸ਼ ਇੰਜ ਹਨ :

(1) ਉਚ-ਨੀਚ : *ਸਭੁ ਕੋ ਊਚਾ ਆਖੀਐ, ਨੀਚ ਨ ਦੀਸੈ ਕੋਇ।*—(ਸਿਰੀ ਰਾਗ, ੧)

(2) ਅਭਿਮਾਨ : *ਜਾ ਰਹਿਣਾ ਨਾਹੀ ਐਤੁ ਜਗਿ, ਤਾ ਕਾਇਤ ਗਾਰਬਿ ਹੰਢੀਐ।*—(ਵਾਰ-ਆਸਾ, ੧)

(3) ਸੇਵਾ : *ਸਗਲ ਸਿਆਨਪ ਛਾਡਿ। ਕਰਿ ਸੇਵਾ ਸੇਵਕ ਸਾਜਿ।*—(ਰਾਮਕਲੀ, ੩)

(4) ਸੰਗਤ : *ਕਬੀਰ ਸਾਕਤ ਸੰਗੁ ਨ ਕੀਜੀਐ, ਦੂਰਹਿ ਜਾਈਐ ਭਾਗਿ।*—(ਸਲੋਕ ਕਬੀਰ)

(5) ਕਿਰਤ : *ਘਾਲਿ ਖਾਇ, ਕਿਛ ਹਥਹੁ ਦੇਇ।*—(ਵਾਰ ਸਾਰੰਗ, ੧)

(6) ਗੁਣ ਅਉਗਣ : *ਸਾਂਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ।*—(ਸੂਹੀ, ੧)

(7) ਵੀਚਾਰ : *ਸੁਣ ਪੰਡਿਤ ਕਰਮਾਕਾਰੀ। ਜਿਤੁ ਕਰਮਿ ਸੁਖੁ ਉਪਜੈ ਭਾਈ, ਸੁ ਆਤਮ ਤਤੁ ਬੀਚਾਰੀ।*—(ਸੋਰਠ, ੧)

(8) ਸੁੱਚਾ ਕੋਣ ਹੈ?—*ਸੋ ਸੂਚਾ ਜਿ ਕਰੋਧੁ ਨਿਵਾਰੇ। ਸਬਦੇ ਬੂਝੈ, ਆਪ ਸਵਾਰੇ।*—(ਮਾਰੂ, ੩)

(9) ਖੁਦੀ ਰੋਗ ਹੈ ਜਾਂ ਦਾਰੂ?—*ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ।*—(ਬਾਵਨ ਅਖਰੀ, ੫)

(10) ਦੰਭ-ਪਖੰਡ ਸੰਬੰਧੀ ਆਦੇਸ਼? *ਛੋਡੀਲੇ ਪਾਖੰਡਾ!*—(ਵਾਰ ਆਸਾ, ੧)

Sri Satguru Jagjit Singh Ji eLibrary NamdhariElibrary@gmail.com

## ਨੇਕੀ ਤੇ ਬਦੀ-ਬੁਰਾਈ

ਸਿੱਖ ਧਰਮ ਦੀ ਨੈਤਿਕ ਮਰਯਾਦਾ ਵਿਚ ਨੇਕੀ ਦੇ ਵਿਕਾਸ ਅਤੇ ਬਦੀ ਉਤੇ ਬੰਧੇਜ ਨੂੰ ਅਧਿਕ ਵਿਸ਼ੇਸ਼ਤਾ ਦਿੱਤੀ ਗਈ ਹੈ। ਨੇਕੀ ਦਾ ਜੀਵਨ ਸਦਗੁਣਾਂ ਦੀ ਪਛਾਣ ਅਤੇ ਸਦਾਚਾਰਕ ਅਮਲਾਂ ਦਾ ਜੀਵਨ ਹੈ। ਗੁਰਬਾਣੀ ਅਨੁਸਾਰ, ਮਨੁੱਖ ਦੀ ਪ੍ਰਕਿਰਤੀ ਅਜਿਹੀ ਹੈ ਕਿ ਨੇਕੀ ਕਰਨ ਵੇਲੇ ਤਾਂ ਉਸ ਨੂੰ ਆਲਸ ਆਉਂਦਾ ਹੈ, ਪਰ ਬਦੀ ਵੇਲੇ ਉਹ ਸ਼ੇਰ ਹੋ ਜਾਂਦਾ ਹੈ— *ਚੰਗਿਆਈ ਆਲਕ ਕਰੇ। ਬੁਰਿਆਈ ਹੋਇ ਸੇਰੁ।*—(ਵਾਰ ਗੁਜ਼ਰੀ, ੫)। ਗੁਰਮਤਿ ਦੀ ਸੇਧ ਇਹ ਹੈ ਕਿ ਨਿਰਮਲ ਕਰਮ ਨੂੰ ਪਹਿਲ ਦਿੱਤੀ ਜਾਵੇ, ਹਰ ਸਥਿਤੀ ਵਿਚ ਧਰਮ ਨਿਭਾਇਆ ਜਾਵੇ। ਨੇਕੀ ਲਈ ਬੁੱਧ-ਵਿਵੇਕ ਦੀ ਅਤੇ ਇੱਛਿਤ ਕਰਮ ਦੀ ਆਵੱਸ਼ਕਤਾ ਹੈ। ਸੂਝ-ਬੂਝ ਅਤੇ ਸਵੈ-ਇੱਛਾ ਨਾਲ ਨਿਭਾਏ ਕਰਮਾਂ ਦਾ ਅਭਿਆਸ ਵਿਅਕਤੀ ਨੂੰ ਸੁਭਾਵਿਕ ਰੂਪ ਵਿਚ ਸਦਾਚਾਰ ਦੇ ਮਾਰਗ ਉਤੇ ਤੁਰਨ ਵਿਚ ਸਹਾਈ ਹੁੰਦਾ ਹੈ।

ਜਿਥੋਂ ਤਕ ਬਦੀ-ਬੁਰਾਈ ਤੇ ਮੰਦਾਚਾਰ ਦਾ ਸੰਬੰਧ ਹੈ, ਗੁਰਬਾਣੀ *ਮੰਦਾ ਮੂਲਿ ਨ ਕੀਚਈ* ਅਤੇ *ਪਰ ਕਾ ਬੁਰਾ ਨ ਰਾਖਹੁ ਚੀਤ* ਦੀ ਸੇਧ ਦੇਂਦੀ ਹੈ। ਸੁਖਮਨੀ ਵਿਚ *ਮਨ ਅਪੁਨੇ ਤੇ ਬੁਰਾ ਮਿਟਾਨਾ* ਦੀ ਸਿਖਿਆ ਪ੍ਰਾਪਤ ਹੈ। ਵਾਰ ਆਸਾ ਵਿਚ *ਮੰਦਾ ਕਿਸੈ ਨ ਆਖੀਐ, ਪੜਿ ਅਖਰ ਏਹੋ ਬੁਝੀਐ* ਦਾ ਉਪਦੇਸ਼ ਹੈ। ਬੁਰਾਈ ਦਾ ਉੱਤਰ ਬੁਰਾਈ ਨਾਲ ਦੇਣ ਵਿਰੁੱਧ ਸ਼ੇਖ ਫ਼ਰੀਦ ਦੀ ਤਾੜਨਾ ਅਤਿ ਕੀਮਤੀ ਹੈ।—*ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨ ਨ ਹਢਾਇ। ਦੇਹੀ ਰੋਗੁ ਨ ਲਗਈ, ਪਲੈ ਸਭ ਕਿਛੁ ਪਾਇ।* ਗੁਰੂ ਨਾਨਕ ਦੇਵ ਨੇ ਸਪੱਸ਼ਟ ਸਿੱਖਿਆ ਦਿੱਤੀ ਹੈ—*ਜਿਥੈ ਜਾਇ ਬਹੀਐ, ਭਲਾ ਕਹੀਐ।* ਅਤੇ ਕਬੀਰ ਜੀ ਨੇ ਰੋਚਕ ਅੰਦਾਜ਼ ਵਿਚ ਸੁਝਾਅ ਦਿੱਤਾ; *ਸੰਤ ਮਿਲੈ ਕਿਛੁ ਸੁਣੀਐ ਕਹੀਐ। ਮਿਲੈ ਅਸੰਤੁ ਮਸਟਿ ਕਰਿ ਰਹੀਐ।*—(ਗੌਂਡ, ਕਬੀਰ)

ਬਦੀ ਜਾਂ ਮੰਦਾਚਾਰ ਤੋਂ ਭਾਵ ਕੀ ਹੈ? ਬਦੀ-ਬੁਰਾਈ ਦੀ ਲੋੜ ਕੀ ਹੈ? ਈਸ਼ਵਰ ਨੂੰ ਅਤਿ ਪ੍ਰਬੀਨ ਤੇ ਕਲਾ-ਕੁਸ਼ਲ ਮੰਨਿਆ ਜਾਂਦਾ ਹੈ, ਉਸ ਦੀ ਰਚਨਾ ਦੀ ਵਿਉਂਤ ਵਿਚ ਬੁਰਾਈ ਕਿਉਂ ਸ਼ਾਮਿਲ ਹੋ ਗਈ? ਕਈ ਚਿੰਤਕਾਂ ਦੀ ਦਲੀਲ ਹੈ ਕਿ ਜੇਕਰ ਈਸ਼ਵਰ ਸਰਬ-ਸ਼ਕਤੀਮਾਨ ਹੈ ਤਾਂ ਉਹ ਬੁਰਾਈ ਨੂੰ ਦੂਰ ਕਿਉਂ ਨਹੀਂ ਕਰ ਦੇਂਦਾ, ਅਤੇ ਜੇ ਉਹ ਬੁਰਾਈ ਨੂੰ ਦੂਰ ਕਰ ਸਕਦਾ ਹੈ, ਪਰ ਕਰਦਾ ਨਹੀਂ, ਤਾਂ ਉਹ ਮਿਹਰਵਾਨ ਕਿਵੇਂ ਹੋਇਆ? ਸਰਬ-ਸਮਰੱਥ ਈਸ਼ਵਰ ਜੇ ਆਪਣੀ ਰਚਨਾ ਨੂੰ ਪਿਆਰਦਾ ਹੈ, ਤਾਂ ਉਸ ਨੇ ਬਦੀ-ਬੁਰਾਈ, ਦੁਖ-ਸੰਤਾਪ, ਵਿਕਾਰ ਤੇ ਪਾਪ ਉਤਪੰਨ ਹੀ ਕਿਉਂ ਕੀਤੇ? ਮਨੁੱਖੀ ਅਨੁਭਵ ਵਿਚ ਆਉਣ ਵਾਲੀਆਂ 'ਬੁਰਾਈਆਂ' ਵਿਚ ਕੁਝ ਕੁਦਰਤੀ ਆਫ਼ਤਾਂ ਹਨ, ਜਿਵੇਂ ਹੜ੍ਹ, ਭੂਚਾਲ, ਵਬਾਈ-ਬੀਮਾਰੀਆਂ; ਅਤੇ ਕੁਝ ਮਨੁੱਖੀ ਮੰਦਾਚਾਰ ਵਿਚੋਂ ਨਿਕਲੀਆਂ ਬੁਰਾਈਆਂ ਹਨ, ਜਿਵੇਂ ਜ਼ੁਲਮ, ਭੰਡੀ-ਪ੍ਰਚਾਰ, ਪਖੰਡ, ਲੁੱਟ-ਖਸੁੱਟ। ਸ਼ਕਤੀਮਾਨ ਈਸ਼ਵਰ ਦੇ ਵੱਸ ਵਿਚ ਹੈ, ਜੇ ਚਾਹੇ ਤਾਂ ਦੋਹਾਂ ਕਿਸਮਾਂ ਦੀ ਬੁਰਾਈ ਦਾ ਖਾਤਮਾ ਕਰ ਦੇਵੇ। ਸਾਧਾਰਨ ਵਿਅਕਤੀ ਦੇ ਮਨ ਵਿਚ ਅਜਿਹੇ ਸ਼ੰਕੇ ਤੇ ਪ੍ਰਸ਼ਨ ਪੈਦਾ ਹੋਣੇ ਸੁਭਾਵਿਕ ਹਨ।

ਇਕ ਪ੍ਰਚਲਿਤ ਵਿਸ਼ਵਾਸ ਅਨੁਸਾਰ, ਨੇਕੀ ਪਰਮਾਤਮਾ ਦੀ ਉਪਜ ਹੈ ਤੇ ਬਦੀ ਇਨਸਾਨ

Sri Satguru Jagjit Singh Ji eLibrary NamdhariElibrary@gmail.com

ਦੀ। ਈਸ਼ਵਰ ਸਰਬ-ਸੰਪੂਰਨ ਹੈ, ਪਰ ਜਗਤ-ਰਚਨਾ ਅਧੂਰੀ ਤੇ ਅਪੂਰਨ ਹੈ। ਮਨੁੱਖ ਸੰਸਾਰਕ ਹੋਂਦ ਦਾ ਭਾਗ ਹੋਣ ਕਰਕੇ, ਪੂਰਨ ਨਹੀਂ, ਸੋ ਮੰਦੇ ਕਰਮਾਂ ਵੱਲ ਰੁਚਿਤ ਹੋ ਜਾਂਦਾ ਹੈ। ਕਈ ਚਿੰਤਕਾਂ ਦਾ ਵਿਚਾਰ ਹੈ ਕਿ ਮਨੁੱਖ ਨੂੰ ਸੁਤੰਤਰ ਇੱਛਾ ਦੇ ਆਧਾਰ ਉਤੇ ਕਾਰਜ ਕਰਨ ਦੀ ਖੁਲ੍ਹ ਹੈ; ਉਹ ਨੇਕੀ ਵੀ ਕਰ ਸਕਦਾ ਹੈ, ਬਦੀ ਵੀ। ਕੁਝ ਹੋਰ ਚਿੰਤਕਾਂ ਅਨੁਸਾਰ, ਸੰਸਾਰ ਦੇ ਵਿਧਾਨ ਵਿਚ ਚੰਗਿਆਈ ਤੇ ਬੁਰਾਈ ਦੋਹਾਂ ਦੀ ਆਵੱਸ਼ਕਤਾ ਹੈ। ਮਨੁੱਖ ਨੂੰ ਬੁਰਾਈ ਉਤੇ ਵਿਜੈ ਪ੍ਰਾਪਤ ਕਰਨ ਦਾ ਸਾਹਸ ਤੇ ਸੰਤੁਸ਼ਟੀ ਦੇਣ ਹਿਤ ਬੁਰਾਈ ਦੀ ਸੰਭਾਵਨਾ ਰੱਖੀ ਗਈ ਹੈ। ਇਕ ਹੋਰ ਦ੍ਰਿਸ਼ਟੀਕੋਣ ਤੋਂ, ਬਦੀ-ਬੁਰਾਈ ਹਕੀਕਤ ਦੇ ਸੀਮਿਤ ਭਾਗ ਦਾ ਲੱਛਣ ਹੈ, ਸਮੁੱਚੀ ਸੰਪੂਰਨ ਹਸਤੀ ਵਿਚ ਕਿਸੇ ਪਾਪ, ਵਿਕਾਰ, ਬੁਰਾਈ ਜਾਂ ਸੰਤਾਪ ਦੀ ਹੋਂਦ ਦਾ ਕਿਆਸ ਅਨੁਚਿਤ ਹੈ।

ਇਕ ਹੋਰ ਵਿਚਾਰ ਬਦੀ ਦੀ ਹੋਂਦ ਤੋਂ ਹੀ ਇਨਕਾਰ ਕਰਦਾ ਹੈ। ਮਨੁੱਖ ਜਿਸ ਨੂੰ ਦੁਖ-ਭੁੱਖ, ਸੰਤਾਪ ਤੇ ਬੁਰਾਈ ਸਮਝਦਾ ਹੈ, ਹੋ ਸਕਦਾ ਹੈ ਵਿਧਾਤਾ ਦੀ ਯੋਜਨਾ ਵਿਚ ਉਸ ਦਾ ਕੋਈ ਗੁੱਝਾ ਪ੍ਰਯੋਜਨ ਹੋਵੇ। ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਦਾ ਵਾਕ ਹੈ—*ਇਕਨਾ ਦੂਖ ਭੂਖ ਸਦ ਮਾਰ। ਇਹ ਭਿ ਦਾਤਿ ਤੇਰੀ ਦਾਤਾਰ!* ਗੁਰੂ ਅਰਜਨ ਦੇਵ ਅਨੁਸਾਰ, *ਬੁਰਾ ਨਹੀਂ ਸਭ ਭਲਾ ਹੀ ਹੈ ਰੇ।*—(ਕਾਨੜਾ, ੫)। ਕਈ ਚਿੰਤਕਾਂ ਨੇ ਸੰਸਾਰ ਨੂੰ ਰਣ-ਭੂਮੀ ਕਿਹਾ ਹੈ ਜਿਸ ਵਿਚ ਨੇਕੀ ਤੇ ਬਦੀ ਵਿਚਕਾਰ ਸੰਘਰਸ਼ ਜਾਰੀ ਹੈ, ਪਰ ਅੰਤ ਵਿਚ ਜਿੱਤ ਸਚਾਈ, ਭਲਾਈ ਤੇ ਨੇਕੀ ਦੀ ਹੀ ਹੁੰਦੀ ਹੈ। ਫਿਰ ਵੀ, ਪ੍ਰਸ਼ਨ ਕਾਇਮ ਰਹਿੰਦਾ ਹੈ, ਬਦੀ-ਬੁਰਾਈ ਨੂੰ ਪੈਦਾ ਹੀ ਕਿਉਂ ਕੀਤਾ ਗਿਆ? ਈਸਾਈ ਮਤ ਨੇ ਈਸ਼ਵਰ ਦੇ ਨਾਲ ਸ਼ੈਤਾਨ (ਡੈਵਿਲ) ਦੀ ਸੰਕਲਪਨਾ ਕਰਦਿਆਂ, ਇਹ ਵਿਸ਼ਵਾਸ ਜਤਾਇਆ ਕਿ ਨੇਕੀ ਈਸ਼ਵਰ ਦੀ ਉਪਜ ਹੈ ਅਤੇ ਬਦੀ ਸ਼ੈਤਾਨ ਦੀ। ਪਰ, ਕੀ ਸ਼ੈਤਾਨ ਏਨਾ ਸ਼ਕਤੀਵਰ ਹੈ ਕਿ ਉਸ ਉਤੇ ਈਸ਼ਵਰ ਦਾ ਕੋਈ ਵੱਸ ਨਹੀਂ ਚਲਦਾ? ਸਿੱਖ-ਚਿੰਤਨ ਵਿਚ ਕਿਸੇ ਸ਼ੈਤਾਨ ਜਾਂ ਰੱਬ ਦੇ ਵਿਰੋਧੀ ਦੀ ਹੋਂਦ ਸਵੀਕਾਰ ਨਹੀਂ ਕੀਤੀ ਗਈ।

ਗੰਭੀਰ ਚਿੰਤਕਾਂ ਦਾ ਵਿਚਾਰ ਹੈ ਕਿ ਦੈਵੀ-ਰਹੱਸਾਂ ਨੂੰ ਮਨੁੱਖ ਦੀ ਅਲਪ ਬੁੱਧੀ ਤੇ ਇਸ ਦੇ ਸੀਮਿਤ ਕਾਇਦੇ-ਕਾਨੂੰਨ ਪੂਰੀ ਤਰ੍ਹਾਂ ਸਮਝਣ ਤੋਂ ਅਸਮਰੱਥ ਹਨ। ਮਨੁੱਖ ਕਿਆਸ ਕਰ ਸਕਦਾ ਹੈ, ਕਲਪਨਾ ਦੀਆਂ ਉਡਾਰੀਆਂ ਲਗਾ ਸਕਦਾ ਹੈ, ਪਰ ਅੰਤਿਮ ਰੂਪ ਵਿਚ ਨਿਰਣਾ ਉਸ ਦੇ ਵੱਸ ਦੀ ਗੱਲ ਨਹੀਂ। ਰੱਬ ਦੀਆਂ ਰਮਜ਼ਾਂ ਰੱਬ ਹੀ ਜਾਣੇ। ਮਨੁੱਖ ਨੂੰ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੀ ਸੋਭਦਾ ਹੈ।

Sri Satguru Jagjit Singh Ji eLibrary NamdhariElibrary@gmail.com

ਅਧਿਆਇ 7

# ਰਾਜ-ਤੰਤਰ : ਸਿੱਖ ਦ੍ਰਿਸ਼ਟੀਕੋਣ

ਧਰਮ ਅਤੇ ਰਾਜਨੀਤੀ ਦਾ ਪਰਸਪਰ ਸੰਬੰਧ ਪਿਛਲੇ ਕਈ ਦਹਾਕਿਆਂ ਤੋਂ ਵਾਦ-ਵਿਵਾਦ ਦਾ ਵਿਸ਼ਾ ਬਣਿਆ ਰਿਹਾ ਹੈ। ਇਤਿਹਾਸ ਵਿਚ, ਸੰਸਾਰ ਦੇ ਵਿਭਿੰਨ ਦੇਸ਼ਾਂ ਦੀ ਸਿਆਸਤ ਉਤੇ ਵੱਖ-ਵੱਖ ਧਰਮ-ਸੰਪ੍ਰਦਾਵਾਂ ਦੇ ਪ੍ਰਭਾਵ ਦੀਆਂ ਅਨੇਕ ਮਿਸਾਲਾਂ ਮੌਜੂਦ ਹਨ। ਭਾਰਤ ਦੇ ਰਾਜਸੀ ਜੀਵਨ ਉਤੇ ਧਰਮ ਚੋਖਾ ਹਾਵੀ ਰਿਹਾ ਹੈ, ਚਾਹੇ ਵਰਤਮਾਨ ਦੌਰ ਵਿਚ ਸਟੇਟ ਨੂੰ ਸੰਪ੍ਰਦਾਇਕ ਸ਼ਕਤੀਆਂ ਤੋਂ ਮੁਕਤ ਰੱਖਣ ਦੇ ਜਤਨ ਵੀ ਹੋਏ ਹਨ, ਅਤੇ ਸੰਵਿਧਾਨ ਵਿਚ ਧਰਮ-ਨਿਰਪੇਖ (ਸੈਕੂਲਰ) ਸਟੇਟ ਦੀ ਕਿਆਮੀ ਪਰਵਾਨ ਕੀਤੀ ਗਈ ਹੈ। ਸਿਧਾਂਤਕ ਦ੍ਰਿਸ਼ਟੀ ਤੋਂ, ਰਾਜਨੀਤੀ ਨੂੰ ਨੈਤਿਕ ਜਾਂ ਧਾਰਮਿਕ ਸੇਧ ਲੈਣ ਵਿਚ ਕੋਈ ਬੁਰਾਈ ਨਹੀਂ, ਜੇਕਰ ਇਹ ਸੇਧ ਮਾਨਵ-ਹਿਤੈਸ਼ੀ ਹੋਵੇ ਅਤੇ ਜਨਤਾ ਦੇ ਹੱਕ ਵਿਚ ਕਾਰਜਸ਼ੀਲ ਹੋਵੇ। ਪਰ ਜੇ ਕੋਈ ਧਰਮ-ਸੰਪ੍ਰਦਾ ਸਟੇਟ ਨੂੰ ਆਪਣੇ ਸੰਕੀਰਨ ਉਦੇਸ਼ਾਂ ਦੀ ਪੂਰਤੀ ਹਿਤ ਵਰਤੇ ਅਤੇ ਦੂਸਰੇ ਧਰਮਾਂ ਦੇ ਪੈਰੋਕਾਰਾਂ ਉਤੇ ਕਰੋਪੀ ਢਾਵੇ, ਜਾਂ ਉਨ੍ਹਾਂ ਦੀ ਧਾਰਮਿਕ ਸੁਤੰਤਰਤਾ ਵਿਚ ਦਖ਼ਲ-ਅੰਦਾਜ਼ੀ ਕਰੇ, ਤਾਂ ਧਰਮ ਅਤੇ ਸਿਆਸਤ ਦੇ ਸੰਬੰਧਾਂ ਬਾਰੇ ਗੰਭੀਰ ਪ੍ਰਸ਼ਨ ਪੈਦਾ ਹੋ ਜਾਂਦੇ ਹਨ। ਰਾਜ-ਪ੍ਰਬੰਧ ਦੀ ਵਿਧੀ ਕੈਸੀ ਹੋਵੇ, ਇਹ ਕਿਸੇ ਧਰਮ-ਵਿਸ਼ੇਸ਼ ਪਾਸੋਂ ਪ੍ਰੇਰਨਾ ਹਾਸਿਲ ਕਰੇ ਜਾਂ ਨਾ ਕਰੇ, ਇਨ੍ਹਾਂ ਸ਼ੰਕਿਆਂ ਸੰਬੰਧੀ ਸਿੱਖ ਧਰਮ ਦਾ ਦ੍ਰਿਸ਼ਟੀਕੋਣ ਸਪੱਸ਼ਟ ਕਰਨ ਦੀ ਆਵੱਸ਼ਕਤਾ ਹੈ, ਖ਼ਾਸ ਕਰਕੇ ਅਜੋਕੇ ਕੌਮੀ ਤੇ ਕੌਮਾਂਤਰੀ ਜੀਵਨ ਦੀ ਸਥਿਤੀ ਵਿਚ। ਇਸ ਵਿਸ਼ੇ ਉਤੇ ਸਿੱਖ ਚਿੰਤਕਾਂ ਤੇ ਵਿਦਵਾਨਾਂ ਦੀ ਰਾਇ ਦਾ ਅਧਿਐਨ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ।

## ਧਰਮ ਅਤੇ ਰਾਜਨੀਤੀ

ਸਿੱਖ ਧਰਮ ਅਤੇ ਸਿਆਸਤ ਦੇ ਆਪਸੀ ਸੰਬੰਧਾਂ ਦਾ ਵਿਸ਼ਾ ਛੋਹਣ ਤੋਂ ਪਹਿਲਾਂ, ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ ਧਰਮ ਅਤੇ ਰਾਜਨੀਤੀ ਦਾ ਸਮੁੱਚਾ ਸੰਬੰਧ ਵਿਚਾਰ-ਅਧੀਨ ਲਿਆਂਦਾ ਹੈ। "ਧਰਮ ਤੇ ਸਿਆਸਤ ਮਨੁੱਖੀ ਸਮਾਜ ਦੀਆਂ ਦੋ ਮਹਾਂ-ਬਲੀ ਸ਼ਕਤੀਆਂ ਹਨ। ਜੇ ਇਨ੍ਹਾਂ ਦੀਆਂ ਮੂਲ ਰੁਚੀਆਂ ਵੱਲ ਜਾਇਆ ਜਾਵੇ ਤਾਂ ਇਨ੍ਹਾਂ ਦੇ ਕਾਰਜ-ਖੇਤਰਾਂ ਦਾ ਆਪੋ-ਵਿੱਚੀ ਕਾਫ਼ੀ ਫ਼ਰਕ ਦਿੱਸੇਗਾ। ਧਰਮ ਆਤਮ ਤੋਂ ਪਰਮ-ਆਤਮ ਵੱਲ ਉੱਠਣ ਦਾ ਜਤਨ ਕਰਦਾ ਹੈ, ਜਦ ਕਿ ਸਿਆਸਤ ਤਖ਼ਤੇ ਤੋਂ ਤਖ਼ਤ ਵੱਲ ਪਹੁੰਚਣ ਲਈ ਹੰਭਲਾ ਮਾਰਦੀ ਹੈ; ਧਰਮ ਪਲਤ-ਮੁਖੀ ਹੁੰਦਾ ਹੈ, ਪਰ ਸਿਆਸਤ ਹਲਤ-ਮੁਖੀ ਹੁੰਦੀ ਹੈ; ਮਨ-ਇੱਛਿਤ ਫਲ ਪ੍ਰਾਪਤ ਕਰਨ ਲਈ ਧਰਮ ਨੈਤਿਕ ਸਾਧਨ ਵਰਤਣ ਦਾ ਦਾਅਵਾ ਕਰਦਾ ਹੈ, ਪਰ ਸਿਆਸਤ ਨੈਤਿਕ ਗਿਣਤੀ-ਮਿਣਤੀ ਵਿਚ ਆਪਣਾ ਸਮਾਂ ਘੱਟ ਹੀ ਗੁਆਉਂਦੀ ਹੈ; ਧਰਮ ਸਮਝਦਾ ਹੈ, ਮਨ ਵੱਸ ਵਿਚ ਕਰ ਲਿਆ

Sri Satguru Jagjit Singh Ji eLibrary NamdhariElibrary@gmail.com

ਜਾਵੇ ਤਾਂ ਜਾਣੋ ਸਾਰੀ ਦੁਨੀਆਂ ਫ਼ਤਿਹ ਕਰ ਲਈ, ਪਰ ਸਿਆਸਤ ਦਾ ਸਾਰਾ ਜ਼ੋਰ ਜਗਤ ਨੂੰ ਵੱਸ ਕਰਨ ਉਤੇ ਲਗਦਾ ਹੈ।....ਧਰਮ ਦਾ ਜੋੜ ਪੀਰੀ ਨਾਲ ਤੇ ਸਿਆਸਤ ਦਾ ਮੀਰੀ ਨਾਲ ਜੁੜਦਾ ਹੈ।"—('ਸਿੱਖ ਧਰਮ ਤੇ ਸਿਆਸਤ', 1984)

ਪ੍ਰੋ. ਪ੍ਰੀਤਮ ਸਿੰਘ ਅਨੁਸਾਰ, ਧਰਮ ਤੇ ਸਿਆਸਤ ਦੇ ਮਾਮਲੇ ਵਿਚ ਕਿਸੇ ਵੀ ਦੇਸ਼ ਨੂੰ ਤਣਾਉ-ਰਹਿਤ ਨਹੀਂ ਮੰਨਿਆ ਜਾ ਸਕਦਾ। ਭਾਰਤ ਵਿਚ ਇਹ ਤਣਾਉ, ਸੰਵਿਧਾਨ ਦੇ ਸੈਕੂਲਰ ਮੁਹਾਂਦਰੇ ਦੇ ਬਾਵਜੂਦ, ਅਕਸਰ ਦੇਖਣ ਨੂੰ ਮਿਲਦਾ ਹੈ, ਜਦੋਂ ਕਿ ਖੁੱਲ੍ਹੇ ਜਾਂ ਲੁਕਵੇਂ ਢੰਗ ਨਾਲ ਧਰਮ ਦੀ ਵਰਤੋਂ ਕੀਤੀ ਜਾਂਦੀ ਹੈ, ਖਾਸ ਕਰਕੇ ਵੋਟਾਂ ਹਾਸਿਲ ਕਰਨ ਲਈ। ਮੀਰੀ ਤੇ ਪੀਰੀ ਦਾ ਇਹ ਤਣਾਉ ਰਾਸ਼ਟਰ-ਵਿਆਪੀ ਹੋਣ ਕਾਰਨ ਸਰਕਾਰ ਤੇ ਜਨਤਾ ਲਈ ਗੰਭੀਰ ਸੰਕਟ ਪੈਦਾ ਕਰ ਦੇਂਦਾ ਹੈ। ਇਹ ਠੀਕ ਹੈ ਕਿ "ਧਰਮ ਤੇ ਸਿਆਸਤ ਵਰਗੀਆਂ ਜਾਨਦਾਰ ਸਮਾਜਿਕ ਇਕਾਈਆਂ ਲਈ ਇਕ ਦੂਜੀ ਤੋਂ ਅਣਭਿੱਜ ਰਹਿਣਾ ਸੰਭਵ ਨਹੀਂ।" ਪਰ, ਸਿਆਸਤ ਇਹ ਸਮਝ ਲੈਂਦੀ ਹੈ ਕਿ "ਕੇਵਲ ਮੈਂ ਹੀ ਸਰਬ-ਸ਼ਕਤੀਮਾਨ ਹਾਂ ਤੇ ਧਰਮ ਨੂੰ ਮੇਰੇ ਕੰਮ ਵਿਚ ਟੰਗ ਅੜਾਉਣ ਦਾ ਉੱਕਾ ਕੋਈ ਹੱਕ ਨਹੀਂ।" ਇਤਿਹਾਸਕ ਦ੍ਰਿਸ਼ਟੀ ਤੋਂ ਦੇਖੀਏ ਤਾਂ ਭਾਰਤ ਦੀ ਸਿਆਸਤ ਧਰਮ ਦੇ ਝੰਡੇ ਹੇਠ ਹੀ ਰਾਜ ਕ਼ਾਇਮ ਕਰਦੀ ਰਹੀ ਹੈ। ਇਸ ਲਈ "ਸਿੱਖੀ ਦੀ ਪੀਰੀ ਵਿਚ ਮੀਰੀ ਤੇ ਮੀਰੀ ਵਿਚ ਪੀਰੀ ਦਾ ਮੌਜੂਦ ਹੋਣਾ ਕੋਈ ਅਲੋਕਾਰ ਗੱਲ ਨਹੀਂ।" ਸਿੱਖ ਧਰਮ ਵਿਚ ਸ਼ਾਂਤਮਈ ਤੇ ਹਥਿਆਰਬੰਦ ਸੰਘਰਸ਼ਾਂ ਨੂੰ ਸਮਾਨ ਮਾਨਤਾ ਮਿਲਦੀ ਰਹੀ ਹੈ; ਜਦੋਂ ਕਿਸੇ ਹੱਕੀ ਗੰਢ ਨੂੰ ਖੋਲ੍ਹਣ ਦਾ ਕੋਈ ਸ਼ਾਂਤਮਈ ਚਾਰਾ ਨਾ ਰਹਿ ਜਾਵੇ ਤਾਂ "ਤਲਵਾਰ ਵਾਲਾ ਰਾਹ ਧਾਰਨ ਕਰਨਾ ਧਾਰਮਿਕ ਤੌਰ ਤੇ ਜਾਇਜ਼ ਹੈ।"—('ਸਿੱਖ ਧਰਮ ਤੇ ਸਿਆਸਤ')

ਹਲਤ ਤੇ ਪਲਤ, ਮੀਰੀ ਤੇ ਪੀਰੀ, ਸ਼ਕਤੀ ਤੇ ਭਗਤੀ ਦੇ ਸੁਮੇਲ ਨੂੰ ਸਿੱਖ ਪਰੰਪਰਾ ਨੇ ਸਵੀਕ੍ਰਿਤੀ ਦਿੱਤੀ ਹੈ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਸ਼ਕਤੀ ਤੋਂ ਬਿਨਾਂ ਧਰਮ ਨੂੰ ਸੁਰੱਖਿਅਤ ਨਹੀਂ ਰਖਿਆ ਜਾ ਸਕਦਾ। ਇਸ ਨੁਕਤੇ ਉੱਤੇ ਸਿਰਦਾਰ ਕਪੂਰ ਸਿੰਘ ਦਾ ਕਹਿਣਾ ਹੈ—'ਰਾਜ ਕਰੇਗਾ ਖਾਲਸਾ' ਦਾ ਸਿੱਖ-ਸਿਧਾਂਤ ਸਮਾਜਿਕ ਤੌਰ ਤੇ ਲਾਭਦਾਇਕ ਹੈ ਅਤੇ ਜੇਕਰ ਸਮਾਜ ਨੂੰ ਸੰਗਠਿਤ ਰੱਖਣਾ ਹੈ ਤਾਂ ਇਹ ਜ਼ਰੂਰੀ ਵੀ ਹੈ। "ਜਦੋਂ ਵੀ ਸਿੱਖ, ਰਾਜਨੀਤਿਕ ਪ੍ਰਭੁਤਾ ਤੇ ਸ਼ਕਤੀ ਤੋਂ ਵੱਖ ਤੇ ਵਾਂਝੇ ਕੀਤੇ ਗਏ ਹਨ, ਤਾਂ ਸਿੱਖ ਧਰਮ ਆਪਣੀਆਂ ਅਸਲ ਵਿਸ਼ੇਸ਼ਤਾਵਾਂ ਤੇ ਉਮੰਗਾਂ ਤੋਂ ਹੀ ਬਾਂਝ ਹੋ ਗਿਆ ਹੈ।"—(ਹਵਾਲਾ : ਗੁਰਮਤਿ ਪ੍ਰਕਾਸ਼, 10/1993)। ਸਿਰਦਾਰ ਕਪੂਰ ਸਿੰਘ ਨੇ ਆਪਣੇ ਵਿਚਾਰ ਦੀ ਪੁਸ਼ਟੀ ਵਿਚ ਮਨੋਵਿਗਿਆਨਕ ਸਿਧਾਂਤਾਂ ਤੇ ਇਤਿਹਾਸਕ ਤੱਥਾਂ ਦਾ ਵਿਵਰਣ ਦਿੱਤਾ ਹੈ ਜਿਨ੍ਹਾਂ ਅਨੁਸਾਰ ਮਨੁੱਖ ਦੇ ਕੁਦਰਤੀ ਸੁਭਾ ਵਿਚ ਤਾਕਤ ਦੀ ਵਰਤੋਂ ਸ਼ਾਮਿਲ ਹੈ; ਹਥਿਆਰਾਂ ਰਾਹੀਂ ਹੀ ਕੌਮਾਂ ਆਪਣੀ ਸਭਿਅਤਾ ਦੀ ਰਾਖੀ ਕਰ ਸਕਦੀਆਂ ਹਨ; ਧਰਮ ਯੁੱਧਾਂ ਦੀ ਰਵਾਇਤ ਕਿਸੇ ਪਾਸੋਂ ਗੁੱਝੀ ਨਹੀਂ।

## ਬਾਣੀ ਵਿਚ ਰਾਜ-ਪਾਟ ਦਾ ਵਿਚਾਰ

ਰਾਜ-ਤੰਤਰ (Polity) ਦਾ ਸਿੱਖ-ਸਿਧਾਂਤ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਤੇ ਗੁਰਮਤਿ ਦੀ ਵਿਚਾਰਧਾਰਾ ਉਤੇ ਆਧਾਰਿਤ ਮੰਨਿਆ ਗਿਆ ਹੈ। ਰਾਜ ਦੀ ਵਰਤੋਂ ਨੂੰ ਕੇਵਲ ਰਾਜਸੀ

Sri Satguru Jagjit Singh Ji eLibrary NamdhariElibrary@gmail.com

ਤਾਕਤ ਹਥਿਆਉਣ ਜਾਂ ਇਲਾਕੇ ਜਿੱਤਣ ਤਕ ਸੀਮਿਤ ਰੱਖਣ ਲਈ ਸਲਾਹਿਆ ਨਹੀਂ ਗਿਆ; ਰਾਜ ਨੂੰ ਲੋਕ-ਹਿੱਤਾਂ ਦੀ ਰਖਵਾਲੀ ਤੇ ਨਿਆਂ ਦੇਣ ਲਈ ਸਾਧਨ ਦੇ ਰੂਪ ਵਿਚ ਵਰਤਣਾ ਉਚਿਤ ਸਮਝਿਆ ਗਿਆ ਹੈ। ਡਾ. ਜਸਪਾਲ ਸਿੰਘ ਨੇ ਆਪਣੇ ਖੋਜ-ਪ੍ਰਬੰਧ ਵਿਚ ਇਹ ਸਿੱਧ ਕਰਨਾ ਚਾਹਿਆ ਹੈ ਕਿ ਸਿੱਖ ਚਿੰਤਨ ਅਨੁਸਾਰ ਧਰਮ ਤੇ ਰਾਜ ਵਿਚਲਾ ਸੰਬੰਧ ਮਕੈਨੀਕਲ ਨਾ ਹੋ ਕੇ, ਜਾਨਦਾਰ ਸੰਜੋਗ ਦਾ ਰੂਪ ਧਾਰਦਾ ਹੈ। ਸਿੱਖ ਅਧਿਆਤਮਵਾਦ "ਰੱਬ ਨੂੰ ਲੋਕਾਈ ਵਿਚ ਸਮਾਇਆ ਹੋਇਆ ਤਸੱਵਰ ਕਰਦਾ ਹੈ।" ਇਸ ਦੇ ਚਿਤਵੇ ਹੋਏ ਰਾਜ ਵਿਚ ਸੰਪ੍ਰਦਾਇਕ ਹਿੱਤ ਉੱਪਰ ਨਹੀਂ, ਸਗੋਂ ਲੋਕ-ਹਿੱਤਾਂ ਉਤੇ ਬਲ ਹੈ। ਗੁਰਬਾਣੀ ਦਾ ਸਭ ਤੋਂ ਪਹਿਲਾ 'ਰਾਜਾ' ਪਾਤਿਸ਼ਾਹ-ਪਰਮੇਸ਼ਰ ਆਪ ਹੈ। *ਤੂ ਏਕੰਕਾਰੁ ਨਿਰਾਲਮੁ ਰਾਜਾ। ਤੂ ਆਪਿ ਸਵਾਰਹਿ ਜਨ ਕੇ ਕਾਜਾ।* (ਮਾਰੂ ੧, ਪੰਨਾ-੧੦੩੯)। ਗੁਰਬਾਣੀ *ਸਭ ਨਗਰੀ ਮਹਿ ਏਕੋ ਰਾਜਾ* ਦੀ ਵਿਸ਼ਵਾਸੀ ਹੈ। *ਏਕੋ ਤਖਤੁ ਏਕੋ ਪਾਤਿਸ਼ਾਹੁ* ਅਤੇ ਉਸ ਦੇ 'ਨਿਹਚਲ ਰਾਜ' ਦੀ ਟੁਣਕਾਰ ਬਾਣੀ ਵਿਚ ਗੂੰਜਦੀ ਹੈ। ਗੁਰੂ ਸਾਹਿਬਾਨ ਤੇ ਭਗਤਾਂ ਨੇ ਬਾਣੀ-ਰਚਨਾ ਵਿਚ 'ਰਾਜਾ ਰਾਮ' ਤੇ 'ਰਾਮ ਰਾਜਾ' ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ, ਜੋ ਪਰਮਾਤਮਾ ਦੇ ਸੂਚਕ ਹਨ। "ਰੱਬ ਰਾਜੇ ਨੂੰ ਪੂਰਾ ਪਾਤਸ਼ਾਹ, ਵੱਡ ਰਾਜਾ ਅਤੇ ਇਕੋ-ਇਕ ਰਾਜਾ ਕਹਿ ਕੇ ਸਲਾਹਿਆ ਗਿਆ ਹੈ।" ('ਰਾਜ ਦਾ ਸਿੱਖ ਸੰਕਲਪ', 1990)

ਦੁਨਿਆਵੀ ਰਾਜ-ਪਾਟ ਦਾ ਜ਼ਿਕਰ ਕਰਦਿਆਂ, ਗੁਰਬਾਣੀ ਨੇ ਇਸ ਨੂੰ ਔਗੁਣਾਂ ਵਿਚ ਸ਼ਾਮਿਲ ਕੀਤਾ ਹੈ—*ਰਾਜੁ, ਮਾਲੁ, ਰੂਪੁ, ਜਾਤਿ, ਜੋਬਨੁ ਪੰਜੇ ਠਗ। ਏਨੀ ਠਗੀ ਜਗੁ ਠਗਿਆ, ਕਿਨੈ ਨਾ ਰਖੀ ਲਜ।*—(ਵਾਰ ਮਲਾਰ ੧, ਪੰਨਾ-੧੨੮੮)। ਜਿਸ ਰਾਜ ਵਿਚ ਧਰਮ ਵੱਲੋਂ ਬੇਮੁਖਤਾ ਹੈ, ਉਹ ਰਾਜ ਕੂੜ ਹੈ, ਨਿੰਦਣਯੋਗ ਹੈ, ਉਸ ਵਿਚ ਰਾਜਸੀ ਤਾਕਤ ਦੀ ਹਵਸ ਕੰਮ ਕਰਦੀ ਹੈ। ਅਜਿਹੇ 'ਰਾਜ' ਨੂੰ ਹੀ ਗੁਰੂ ਅਰਜਨ ਦੇਵ ਨੇ "ਰਾਜੁ ਨ ਚਾਹਉ" ਕਹਿ ਕੇ ਤ੍ਰਿਸਕਾਰਿਆ ਹੈ। ਅਜਿਹਾ ਰਾਜ ਪ੍ਰਵਿਰਤੀ ਮਾਰਗ ਵਾਲਿਆਂ ਦਾ ਉਦੇਸ਼ ਅਵੱਸ਼ ਹੈ। ਨਿਵਿਰਤੀ ਮਾਰਗ ਦਾ ਨਿਸ਼ਾਨਾ ਮੋਖ-ਦੁਆਰ ਹੈ, ਭਵ-ਸਾਗਰ ਤੋਂ ਪਾਰ-ਉਤਾਰਾ ਹੈ, ਜਿਸ ਵਿਚ ਕਿਸੇ ਦੁਨਿਆਵੀ ਲੋਭ-ਲਾਲਚ ਦੀ, ਰਾਜ-ਪਾਟ ਦੀ ਲਾਲਸਾ ਨਹੀਂ। ਪਰ, ਗੁਰਬਾਣੀ ਚਿੰਤਨ ਨੇ ਸੰਸਾਰ ਵਲੋਂ ਬੇਮੁਖ ਹੋ ਕੇ ਕੇਵਲ ਮੁਕਤੀ-ਪ੍ਰਾਪਤੀ ਲਈ ਭਟਕਣ ਨੂੰ ਨਹੀਂ ਸਲਾਹਿਆ। ਜੇ ਰਾਜ ਨਹੀਂ ਚਾਹਿਆ, ਤਾਂ "ਮੁਕਤਿ ਨ ਚਾਹਉ" ਦਾ ਵਿਚਾਰ ਵੀ ਪ੍ਰਗਟਾਇਆ ਹੈ। ਇਕ ਪਾਸੇ ਰਾਜ-ਸੱਤਾ ਹੈ, ਦੂਜੇ ਪਾਸੇ ਨਿਜੀ ਮੁਕਤੀ। ਗੁਰਬਾਣੀ ਇਨ੍ਹਾਂ ਦੋਹਾਂ ਤੋਂ ਉੱਪਰ ਉੱਠ ਕੇ, ਪ੍ਰਭੂ-ਪ੍ਰੀਤ ਤੇ ਨਿਰਮਲ ਕਰਮ ਦੀ ਸੇਧ ਪ੍ਰਸਤੁਤ ਕਰਦੀ ਹੈ।

ਗੁਰੂ ਸਾਹਿਬਾਨ ਆਪਣੇ ਸਮਕਾਲੀਨ ਹਾਕਮਾਂ ਤੇ ਰਾਜ-ਅਧਿਕਾਰੀਆਂ ਤੋਂ ਸੰਤੁਸ਼ਟ ਨਹੀਂ ਸਨ; ਹੁਕਮਰਾਨ ਆਪਣੇ "ਸੁਆਰਥੀ ਉਦੇਸ਼ਾਂ ਦੀ ਪੂਰਤੀ ਲਈ ਰਾਜ-ਸ਼ਕਤੀ ਦਾ ਦੁਰ-ਉਪਯੋਗ ਕਰ ਰਹੇ ਸਨ।" ਗੁਰੂ ਨਾਨਕ ਦੇਵ ਨੇ ਆਪਣੇ ਸਮੇਂ ਦੇ ਰਾਜ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਰਾਜੇ ਸ਼ੇਰ ਬਣ ਗਏ ਹਨ ਅਤੇ ਉਨ੍ਹਾਂ ਦੇ ਅਹਿਲਕਾਰ 'ਕੁੱਤੇ' ਹਨ—*ਰਾਜੇ ਸੀਹ, ਮੁਕਦਮ ਕੁੱਤੇ। ਜਾਇ ਜਗਾਇਨ ਬੈਠੇ ਸੁਤੇ।*—(ਵਾਰ ਮਲਾਰ ੧, ਪੰਨਾ ੧੨੮੮)। ਗੁਰੂ ਸਾਹਿਬ ਨੇ ਐਸੇ ਰਾਜਿਆਂ ਨੂੰ 'ਕਸਾਈ' ਕਿਹਾ ਹੈ; ਉਨ੍ਹਾਂ ਦੇ ਰਾਜ ਵਿਚ

Sri Satguru Jagjit Singh Ji eLibrary NamdhariElibrary@gmail.com

'ਧਰਮ' ਪੰਖ ਲਗਾ ਕੇ ਉੱਡ ਗਿਆ ਹੈ। ਇਸੇ ਲਈ *ਰਾਜ ਮਾਲੁ ਝੂਠੀ ਸਭ ਮਾਇਆ* ਹੈ। ਗੁਰਬਾਣੀ ਵਿਚ ਅਜਿਹੇ ਪਾਤਸ਼ਾਹਾਂ ਦੀ ਭਰਪੂਰ ਆਲੋਚਨਾ ਪ੍ਰਾਪਤ ਹੈ।

*ਵਡੇ ਵਡੇ ਰਾਜਨ ਅਰੁ ਭੂਮਨ, ਤਾਕੀ ਤ੍ਰਿਸਨਾ ਨ ਬੂਝੀ।*
*ਲਪਟਿ ਰਹੇ ਮਾਇਆ ਰੰਗ ਮਾਤੇ, ਲੋਚਨ ਕਛੂ ਨ ਸੂਝੀ।*

—(ਧਨਾਸਰੀ ੫, ਪੰ. ੬੭੨)

ਡਾ. ਜਸਪਾਲ ਸਿੰਘ ਦਾ ਨਿਰਣਾ ਹੈ ਕਿ "ਰਾਜ ਦੀ ਪ੍ਰਕਿਰਤੀ ਦੇ ਸੰਬੰਧ ਵਿਚ ਸਿੱਖ ਸਾਹਿਤ ਨੇ ਸਪੱਸ਼ਟ ਰੂਪ ਵਿਚ ਰਾਜ ਨੂੰ ਰੱਬ ਅਤੇ ਲੋਕਾਈ ਦੋਹਾਂ ਨਾਲ ਜੋੜਿਆ ਹੈ। ਸਿੱਖ ਸਾਹਿਤ ਰਾਜ ਦੇ ਵਿਸਤ੍ਰਿਤ ਪ੍ਰਕਾਰਜਾਂ ਦਾ ਸਮਰਥੱਕ ਹੈ ਅਤੇ ਉਸ ਵਿਚ ਆਧੁਨਿਕ ਕਲਿਆਣਕਾਰੀ ਰਾਜ ਦੀਆਂ ਖੂਬੀਆਂ ਦਾ ਸਮਾਵੇਸ਼ ਹੈ।"—('ਰਾਜ ਦਾ ਸਿੱਖ ਸੰਕਲਪ')

## ਮੀਰੀ-ਪੀਰੀ : ਸਿਧਾਂਤ ਤੇ ਵਿਹਾਰ

ਰਾਜ-ਪ੍ਰਬੰਧ ਦੀ ਵਿਧੀ ਸੰਬੰਧੀ ਸਿੱਖ-ਸਿਧਾਂਤ ਨੂੰ ਮੀਰੀ ਤੇ ਪੀਰੀ ਦੇ ਸੰਜੋਗ ਉਤੇ ਆਧਾਰਿਤ ਕੀਤਾ ਜਾਂਦਾ ਹੈ। ਵਿਦਵਾਨਾਂ ਨੇ ਮੀਰੀ-ਪੀਰੀ ਦੇ ਸੰਕਲਪ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ। ਸਰੂਪ ਸਿੰਘ ਨਾਰੰਗ ਨੇ ਇਸ ਦੇ ਇਤਿਹਾਸਕ ਪਿਛੋਕੜ ਨੂੰ ਉਲੀਕਦਿਆਂ ਲਿਖਿਆ ਹੈ—"ਮੀਰੀ ਤੋਂ ਭਾਵ ਹੈ ਮੀਰ ਦਾ ਕਰਮ, ਅਤੇ ਪੀਰੀ ਤੋਂ ਭਾਵ ਹੈ ਪੀਰ ਦਾ ਕਰਮ। ਮੀਰੀ ਰਾਜ ਦੀ ਸੂਚਕ ਹੈ ਅਤੇ ਪੀਰੀ ਜੋਗ ਦੀ।" "ਗੁਰਬਾਣੀ ਵਿਚ 'ਮੀਰ' ਸ਼ਬਦ ਬਹੁ-ਪੱਖੀ ਅਰਥਾਂ ਵਿਚ ਵਰਤਿਆ ਗਿਆ ਹੈ। ਇਹ ਹਾਕਮ ਜਾਂ ਬਾਦਸ਼ਾਹ ਲਈ ਵੀ ਵਰਤਿਆ ਗਿਆ ਹੈ ਅਤੇ ਸੰਸਾਰਕਤਾ ਲਈ ਵੀ। 'ਪੀਰ' ਸ਼ਬਦ ਅਧਿਆਤਮਿਕ ਜਾਂ ਰੂਹਾਨੀ ਮਹਾਨਤਾ ਦਾ ਸੂਚਕ ਹੈ। ਗੁਰਬਾਣੀ ਵਿਚ ਪੀਰ ਸ਼ਬਦ ਗੁਰੂ ਦੇ ਸਮਾਨ-ਅਰਥਕ ਵਰਤਿਆ ਗਿਆ ਹੈ—*ਗੁਰ ਪੀਰ ਸਦਾਏ, ਮੰਗਣ ਜਾਇ। ਤਾ ਕੈ ਮੂਲਿ ਨ ਲਗੀਐ ਪਾਇ।*" "ਮੀਰੀ ਸਮਾਜਿਕ ਜੀਵਨ ਦੇ ਵਿਵਹਾਰਕ ਖੇਤਰ ਦੀ ਅਗਵਾਈ ਕਰਦੀ ਹੈ ਅਤੇ ਪੀਰੀ ਅਧਿਆਤਮਿਕ ਖੇਤਰ ਦੀ। ਮੀਰੀ ਸਰੀਰਕ ਭੁੱਖ ਦੀ ਪੂਰਤੀ ਕਰਦੀ ਹੈ ਅਤੇ ਪੀਰੀ ਆਤਮਿਕ ਭੁੱਖ ਦੀ।" "ਮੀਰੀ ਤੇ ਪੀਰੀ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ।...ਇਹ ਸ਼ਸਤਰ ਤੇ ਸ਼ਾਸਤਰ ਦਾ ਸੁਮੇਲ ਹੈ; ਰਾਜ ਤੇ ਜੋਗੁ ਦਾ ਸਾਂਝਾ ਤਾਲਮੇਲ ਹੈ।" ('ਮੀਰੀ ਪੀਰੀ ਦਾ ਸੰਕਲਪ', ਸ. ਸ. ਨਾਰੰਗ, ਯੂ. ਕੇ.)

ਕਰਤਾਰ ਸਿੰਘ ਦੁੱਗਲ ਅਨੁਸਾਰ, ਗੁਰੂ ਅਰਜਨ ਦੇਵ ਨੇ ਆਪਣੀ ਸ਼ਹਾਦਤ ਤੋਂ ਪਹਿਲਾਂ "ਆਪਣੇ ਸਪੁੱਤਰ (ਹਰਿਗੋਬਿੰਦ ਜੀ) ਨੂੰ ਸੁਨੇਹਾ ਭੇਜਿਆ ਕਿ ਉਹ ਮੀਰੀ (ਸੰਸਾਰਕ ਅਧਿਕਾਰ ਸੰਪੰਨਤਾ) ਅਤੇ ਪੀਰੀ (ਦੈਵੀ ਰਾਹਬਰੀ) ਦੇ ਵਸਤਰ ਧਾਰਨ ਕਰ ਲੈਣ। ਸੋ, ਗੁਰੂ ਹਰਿਗੋਬਿੰਦ ਸਾਹਿਬ ਨੇ ਛੇਵੇਂ ਗੁਰੂ ਦੇ ਰੂਪ ਵਿਚ ਗੁਰਿਆਈ-ਗ੍ਰਹਿਣ ਸਮੇਂ ਦੋ ਤਲਵਾਰਾਂ ਮੰਗਵਾ ਲਈਆਂ, ਇਕ ਸਿੱਖ-ਸੰਗਤ ਦੇ ਅਧਿਆਤਮਿਕ ਕਲਿਆਣ ਦੀ ਸੁਰੱਖਿਆ ਲਈ ਅਤੇ ਦੂਸਰੀ ਦੁਨਿਆਵੀ ਭਲਾਈ ਦੀ ਗਾਰੰਟੀ ਲਈ। ਉਹ ਪੈਰੋਕਾਰ ਜੋ ਸੰਤ ਬਣਨਾ ਲੋਚਦੇ ਸਨ, ਹੁਣ ਸੰਤ-ਸਿਪਾਹੀ ਬਣਦੇ ਗਏ।" ਸਿੱਖਾਂ ਨੇ ਘੋੜ-ਸਵਾਰੀ ਤੇ ਹਥਿਆਰ-ਸਿਖਲਾਈ ਵਿਚ ਰੁਚੀ ਲੈਣੀ ਅਰੰਭ ਦਿੱਤੀ। ਗੁਰੂ ਸਾਹਿਬ ਨੇ ਹਰਿਮੰਦਰ ਦੇ ਸਾਹਮਣੇ ਅਕਾਲ ਤਖ਼ਤ ਦੀ ਉਸਾਰੀ ਕਰਵਾਈ, "ਜਿਸ ਦਾ ਮਕਸਦ ਮੀਰੀ ਤੇ ਪੀਰੀ ਦੀ ਸਹਿਹੋਂਦ ਨੂੰ ਸਬਲਤਾ ਬਖ਼ਸ਼ਣਾ ਸੀ। ਗੁਰੂ ਹਰਿਗੋਬਿੰਦ

Sri Satguru Jagjit Singh Ji eLibrary NamdhariElibrary@gmail.com

ਸਾਹਿਬ ਨੇ ਇਹ ਨੇਮ ਬਣਾ ਲਿਆ ਕਿ ਆਪਣੇ ਅਧਿਆਤਮਿਕ ਕਾਰਜਾਂ ਤੋਂ ਵਿਹਲੇ ਹੋ ਕੇ ਉਹ ਅਕਾਲ ਤਖ਼ਤ ਉਤੇ ਬਿਰਾਜਮਾਨ ਹੋ ਜਾਂਦੇ ਅਤੇ ਜਾਇਦਾਦ ਸੰਬੰਧੀ ਝਗੜੇ-ਝਾਂਜੇ, ਸਮਾਜਿਕ ਖਿੱਚ-ਤਾਣ ਆਦਿਕ ਸਮੱਸਿਆਵਾਂ ਨਿਪਟਾਂਦੇ। ਕੁਝ ਸਮੇਂ ਪਿਛੋਂ ਲੋਕਾਂ ਨੇ ਆਪਣੀਆਂ ਸ਼ਿਕਾਇਤਾਂ ਮੁਗ਼ਲਾਂ ਦੀ ਕਚਹਿਰੀ ਵਿਚ ਲਿਜਾਣੀਆਂ ਬੰਦ ਕਰ ਦਿੱਤੀਆਂ।" (The Akal Takhat, 1995).

## ਪਾਤਸ਼ਾਹ ਤੇ ਸੱਚਾ ਪਾਤਸ਼ਾਹ

ਰਾਜੇ ਮਹਾਰਾਜੇ ਤਖ਼ਤ-ਤਾਜ ਦੇ ਅਧਿਕਾਰੀ ਰਹੇ ਹਨ, ਪਰ 'ਅਕਾਲ' ਤਖ਼ਤ ਉਤੇ ਬਿਰਾਜਮਾਨ ਗੁਰੂ ਦੁਨਿਆਵੀ ਪਾਤਸ਼ਾਹਾਂ ਨਾਲੋਂ ਵੱਖਰੀ ਤੇ ਉਚੇਰੀ ਹਸਤੀ ਸੀ, ਜਿਸ ਨੂੰ ਲੋਕਾਂ ਨੇ 'ਸੱਚਾ ਪਾਤਸ਼ਾਹ' ਕਹਿ ਕੇ ਸਤਿਕਾਰਿਆ। ਗੁਰੂ ਸਾਹਿਬ ਦੇ ਸਮਕਾਲੀ ਇਤਿਹਾਸਕਾਰ ਨੇ 'ਦਬਿਸਤਾਨਿ ਮਜ਼ਾਹਬ' ਵਿਚ ਇਸ ਤੱਥ ਦੀ ਸਾਖੀ ਭਰੀ ਹੈ—"ਸਿੱਖਾਂ ਦਾ ਗੁਰੂ ਸੱਚਾ ਪਾਦਸ਼ਾਹ, ਯਾਨੀ ਹਕੀਕੀ ਬਾਦਸ਼ਾਹ ਕਰਕੇ ਜਾਣਿਆ ਜਾਂਦਾ ਹੈ।" ਜਹਾਂਗੀਰ ਵੀ ਆਪਣੀ 'ਤੁਜ਼ਕ' ਵਿਚ ਗੁਰੂ ਸਾਹਿਬ ਬਾਰੇ ਲਿਖਦਾ ਹੈ ਕਿ ਉਨ੍ਹਾਂ ਨੇ ਆਪਣੇ-ਆਪ ਨੂੰ "ਧਾਰਮਿਕ ਤੇ ਦੁਨਿਆਵੀ ਆਗੂ ਦੇ ਤੌਰ ਤੇ ਪ੍ਰਚਾਰਿਆ ਹੋਇਆ ਸੀ।" ਜੇਕਰ ਗੁਰੂ ਸਾਹਿਬ 'ਸੱਚਾ' ਪਾਤਸ਼ਾਹ ਸਨ, ਤਾਂ ਉਨ੍ਹਾਂ ਦੀ ਤੁਲਨਾ ਵਿਚ ਮੁਗ਼ਲ ਬਾਦਸ਼ਾਹ 'ਝੂਠੇ' ਸਿੱਧ ਹੁੰਦੇ ਸਨ। ਆਪ ਗੁਰੂ ਅਰਜਨ ਦੇਵ ਨੇ ਸੱਚਾ ਪਾਤਸ਼ਾਹ ਦਾ ਲਕਬ ਪਰਮਾਤਮਾ ਲਈ ਵਰਤਿਆ—*ਸਜਣੁ ਸਚਾ ਪਾਤਿਸਾਹ, ਸਿਰਿ ਸਾਹਾਂ ਦੇ ਸਾਹੁ।* ਉਸ ਸੱਚੇ ਦਾ ਹੁਕਮ ਵੀ ਸੱਚਾ ਹੈ, ਉਸ ਦੀ ਸਿਫ਼ਤ ਸਲਾਹ ਵੀ ਸੱਚੀ ਹੈ, ਉਸ ਦੀ ਕੁਦਰਤ ਵੀ ਸੱਚੀ ਹੈ। ਹਰੀ ਦੇ ਸਮਾਨ ਕੋਈ ਰਾਜਾ ਨਹੀਂ। ਸੰਸਾਰ ਦਾ ਕਾਰ-ਵਿਹਾਰ ਚਲਾਉਣ ਵਾਲਾ ਉਹੀ ਹੈ—*ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ।*—(ਬਡਹੰਸ ੧, ਪੰ. ੫੭੮)

ਸਿੱਖਾਂ ਲਈ ਗੁਰੂ ਤੇ ਪਰਮੇਸ਼ਰ ਇੱਕੋ ਜੋਤ ਸਨ, ਦੋਵੇਂ ਸੱਚੇ ਪਾਤਸ਼ਾਹ ਸਨ। ਗੁਰੂ ਸਾਹਿਬ ਦੇ ਹੁਕਮ ਦੀ ਪਾਲਨਾ ਸਿੱਖ ਦਾ ਕਰਤੱਵ ਸੀ। ਉਨ੍ਹਾਂ ਲਈ ਸੱਚੇ ਪਾਤਸ਼ਾਹ ਦੇ ਦਰਬਾਰ ਵਿਚ ਹਾਜ਼ਿਰ ਹੋਣਾ ਸੁਭਾਗ ਦੀ ਗੱਲ ਸੀ, ਸੰਗਤ ਹੀ ਉਨ੍ਹਾਂ ਦਾ ਦਰਬਾਰ ਤੇ ਕਚਹਿਰੀ ਸੀ, ਜਿਸ ਨੂੰ ਸਿੱਖ ਪਰੰਪਰਾ ਨੇ ਸਰਬੱਤ ਖਾਲਸਾ ਦਾ ਨਾਮ ਦਿੱਤਾ। ਅਕਾਲ ਤਖ਼ਤ ਦੀ ਹਜ਼ੂਰੀ ਵਿਚ ਜੁੜੀ ਸੰਗਤ ਸਿੱਖ ਕੌਮ ਦੀ ਬਿਹਤਰੀ ਹਿਤ ਜੋ ਨਿਰਣੇ ਲੈਂਦੀ ਸੀ, ਉਹ 'ਗੁਰੂ' ਦਾ ਮਤਾ (ਗੁਰਮਤਾ) ਹੁੰਦੇ ਸਨ। ਪ੍ਰੋ. ਤੇਜਾ ਸਿੰਘ ਦੇ ਹਵਾਲੇ ਨਾਲ ਡਾ. ਉਪਿੰਦਰਜੀਤ ਕੌਰ ਨੇ ਲਿਖਿਆ ਹੈ—'ਖਾਲਸਾ' ਸ਼ਬਦ ਵਿਚ ਸਿੱਖਾਂ ਦੀਆਂ ਸਾਰੀਆਂ ਸੰਸਥਾਵਾਂ ਤੇ ਸਰਗਰਮੀਆਂ ਸ਼ਾਮਿਲ ਹਨ। "ਸਰਬੱਤ ਖਾਲਸਾ ਸਮੁੱਚੇ ਸਿੱਖ ਪੰਥ ਦੀ ਸਾਂਝੀ ਮਿਲਖ ਸੀ, ਜਿਸ ਦੇ ਨਾਮ ਉਤੇ ਸਾਰੇ ਫ਼ੈਸਲੇ ਕੀਤੇ ਜਾਂਦੇ ਸਨ।" ਗੁਰੂ ਗੋਬਿੰਦ ਸਿੰਘ ਦੁਆਰਾ ਕਾਇਮ ਹੋਈ ਪਿਰਤ ਅਨੁਸਾਰ, "ਜੇਕਰ ਕਿਸੇ ਮੁੱਦੇ ਉਤੇ ਨਿਰਣਾ ਲੈਣ ਦੀ ਲੋੜ ਮਹਿਸੂਸ ਹੁੰਦੀ, ਤਾਂ 'ਪੰਜ ਪਿਆਰਿਆਂ' ਦੀ ਕੌਂਸਲ ਸੰਗਤ ਵਿਚੋਂ ਹੀ ਚੁਣ ਲਈ ਜਾਂਦੀ, ਜਿਸ ਨੂੰ ਫ਼ੈਸਲਾ ਲੈਣ ਦਾ ਅਧਿਕਾਰ ਹੁੰਦਾ ਸੀ। ਇਸ ਫ਼ੈਸਲੇ ਨੂੰ ਗੁਰੂ ਦਾ ਆਦੇਸ਼ ਸਮਝ ਕੇ ਪਰਵਾਨਿਆ ਜਾਂਦਾ ਸੀ।"—(Sikh Religion & Economic Development, 1990)

Sri Satguru Jagjit Singh Ji eLibrary NamdhariElibrary@gmail.com

ਭਾਈ ਚੋਪਾ ਸਿੰਘ ਦੇ ਰਹਿਤਨਾਮੇ ਵਿਚ ਗੁਰੂ ਦਾ ਸਿੰਘ ਸਜਣ ਉਪਰੰਤ ਸ਼ਸਤਰ ਧਾਰਨ ਤੇ ਸੁਚੇਤ ਰਹਿਣ ਉਤੇ ਵਿਸ਼ੇਸ਼ ਬਲ ਹੈ। *ਸ਼ਸਤ੍ਰਧਾਰੀ ਸਿੰਘ ਕੈਸਾ ਹੋਵੇ? ਸ਼ਸਤ੍ਰ ਦਾ ਵਿਸਾਹੁ ਨ ਕਰੇ। ਰਣ ਵਿਚ ਪਿੱਠ ਦੇਵੈ ਨਹੀਂ। ਨਾਰਿ ਉਪਰ ਸ਼ਸਤ੍ਰ ਨ ਕਰੈ। ਗੁਰੂ ਕਾ ਸਿੱਖ ਸ਼ਸਤ੍ਰ ਛੋਟਾ ਵੱਡਾ ਰਖ, ਖਾਲੀ ਨ ਰਹੇ।* ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨੀਕਾਰ ਸ. ਸਾਧੂ ਸਿੰਘ ਗੋਬਿੰਦਪੁਰੀ ਅਨੁਸਾਰ, "ਗੁਰੂ ਸਾਹਿਬ ਨੇ ਲੜਾਈ ਵਾਸਤੇ ਕਦੀ ਪਹਿਲ ਨਹੀਂ ਕੀਤੀ, ਸਦਾ ਜੰਗ ਨੂੰ ਟਾਲਣ ਦੀ ਕੋਸ਼ਿਸ਼ ਕੀਤੀ। ਜੇਕਰ ਕੋਈ ਫੌਜ ਲੈ ਕੇ ਚੜ੍ਹ ਹੀ ਆਇਆ ਤਾਂ ਹੀ ਸ਼ਸਤਰਾਂ ਦਾ ਪ੍ਰਯੋਗ ਕੀਤਾ। ਉਹ ਧੋਖੇ ਨਾਲ ਕਦੀ ਕਿਸੇ ਨੂੰ ਨਹੀਂ ਮਾਰਦੇ ਸਨ। ਜਦੋਂ ਵੀ ਕਿਸੇ 'ਤੇ ਵਾਰ ਕਰਨਾ ਹੁੰਦਾ ਸੀ ਤਾਂ ਪਹਿਲਾਂ ਉਸ ਨੂੰ ਲਲਕਾਰਦੇ ਸਨ ਅਤੇ ਸਦਾ ਦੁਸ਼ਮਣ ਨੂੰ ਪਹਿਲਾਂ ਵਾਰ ਕਰਨ ਲਈ ਕਹਿੰਦੇ।"—('ਬਡ ਜੋਧਾ ਬਹੁ ਪਰਉਪਕਾਰੀ', 1996)

## ਕਲਿਆਣਕਾਰੀ ਰਾਜ

ਜਿਸ ਸਮਾਜ ਦਾ ਸੰਗਠਨ ਗੁਰੂ ਨਾਨਕ ਦੇਵ ਦੇ ਪਾਏ ਪੂਰਨਿਆਂ ਉਤੇ ਹੋਇਆ, ਉਸ ਵਿਚ ਵਰਣ-ਜਾਤੀ ਤੇ ਜ਼ਾਤ-ਪਾਤ ਨੂੰ ਕੋਈ ਥਾਂ ਨਹੀਂ ਸੀ। ਸਿੱਖ ਲਹਿਰ ਨੇ ਇਸ ਭਿੰਨ-ਭੇਦ ਨੂੰ ਮਿਟਾਉਣ ਦਾ ਬੀੜਾ ਚੁਕਿਆ। ਸ. ਜਗਜੀਤ ਸਿੰਘ ਨੇ ਸਿੱਖ ਇਨਕਲਾਬ ਨੂੰ ਬੁਨਿਆਦੀ ਤੌਰ 'ਤੇ ਜ਼ਾਤ-ਪਾਤ ਵਿਰੁੱਧ ਸੰਗਰਾਮ ਦੇ ਰੂਪ ਵਿਚ ਚਿਤ੍ਰਿਆ ਹੈ। "ਜ਼ਾਤ-ਪ੍ਰਣਾਲੀ ਦੇ ਪਿਛੇ ਜੋ ਪ੍ਰੇਰਨਾ ਕੰਮ ਕਰ ਰਹੀ ਸੀ, ਉਹ ਬ੍ਰਾਹਮਿਨਾਂ ਅਤੇ ਹੋਰ 'ਉਚੇਰੀਆਂ' ਜਾਤੀਆਂ ਦਾ ਰੁਤਬਾ ਕਾਇਮ ਰੱਖਣ ਦੀ ਲਾਲਸਾ ਸੀ।" "ਸਿੱਖ ਲਹਿਰ ਨੇ ਜਿਸ ਸਮਾਜਕ ਬਰਾਬਰੀ ਨੂੰ ਵਿਕਸਿਤ ਕਰਨਾ ਚਾਹਿਆ, ਉਸ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਜ਼ਾਤ-ਪਾਤ ਦਾ ਸਿਸਟਮ ਸੀ।" "ਸਿੱਖ ਲਹਿਰ ਨੇ ਨਾ ਕੇਵਲ ਪੱਛੜੀਆਂ ਜਾਤੀਆਂ ਨੂੰ ਰਾਜਸੀ ਤਾਕਤ ਦੁਆਉਣ ਦਾ ਉਦੇਸ਼ ਸਾਹਮਣੇ ਰੱਖਿਆ, ਸਗੋਂ ਇਸ ਲਹਿਰ ਦਾ ਆਧਾਰ ਹੀ ਇਨ੍ਹਾਂ ਜਾਤੀਆਂ ਉਤੇ ਸੀ।" ਸਿੱਖ ਅੰਦੋਲਨ ਨੇ 'ਚੜ੍ਹਦੀ ਕਲਾ' ਦਾ ਨਾਅਰਾ ਬੁਲੰਦ ਕ੍ਰੀਤਾ, ਜਿਸ ਨੇ ਸਮਾਜਕ ਤੌਰ 'ਤੇ ਨੀਵੇਂ ਤੇ ਆਰਥਿਕ ਤੌਰ ਤੇ ਨਿਤਾਣੇ ਵਰਗਾਂ ਵਿਚ ਨਵੀਂ ਰੂਹ ਫੂਕ ਦਿੱਤੀ। ਸਿੱਖ ਸਮਾਜ ਨੇ ਜਲਦੀ ਹੀ ਆਪਣੀ ਨਿਵੇਕਲੀ ਪਛਾਣ ਕਾਇਮ ਕਰ ਲਈ, ਜਿਸ ਵਿਚ ਗੁਰੂ ਪ੍ਰਤੀ ਸ਼ਰਧਾ ਤੇ ਸੈਨਿਕ ਭਾਵਨਾ ਨਾਲ-ਨਾਲ ਚਲਦੀਆਂ ਸਨ। "ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰੀ ਸੀ ਕਿ ਦਲਿਤ ਲੋਕਾਂ ਨੂੰ ਸਿਆਸੀ ਤਾਕਤ ਆਪਣੇ ਹੱਥਾਂ ਵਿਚ ਲੈਣ ਲਈ ਉਤਸ਼ਾਹਿਤ ਕੀਤਾ ਗਿਆ।" (The Sikh Revolution, 1981)

ਜਿਸ ਕਿਸਮ ਦੀ ਸਿੱਖ ਸਟੇਟ ਦੀ ਕਲਪਨਾ 'ਪ੍ਰੇਮ ਸੁਮਾਰਗ' ਦੇ ਕਰਤਾ ਨੇ ਕੀਤੀ ਸੀ, ਉਸ ਦਾ ਢਾਂਚਾ 'ਨਿਆਂ' (ਇਨਸਾਫ਼) ਦੀ ਬੁਨਿਆਦ ਉਤੇ ਖੜ੍ਹਾ ਸੀ। ਨਿਆਂ, ਬਿਨਾਂ ਪੱਖ-ਪਾਤ ਦੇ, ਬਿਨਾਂ ਅਮੀਰ ਗ਼ਰੀਬ ਵਿਚ ਵਿਤਕਰੇ ਦੇ ਹੋਣਾ ਆਵੱਸ਼ਕ ਹੈ। ਜੋ ਹੁਕਮਰਾਨ ਪਰਜਾ ਨੂੰ ਇਨਸਾਫ਼ ਨਹੀਂ ਦੇ ਸਕਦਾ, ਉਸ ਨੂੰ ਰਾਜ ਦਾ ਅਧਿਕਾਰੀ ਮੰਨਿਆ ਜਾਣਾ ਉਚਿਤ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਕਈ ਪ੍ਰਕਰਣਾਂ ਵਿਚ 'ਰਾਜਾ ਨਿਆਉ ਕਰੇ' ਦੀ ਗੱਲ ਦੁਹਰਾਈ ਗਈ ਹੈ। *ਰਾਜੇ ਚੁਲੀ ਨਿਆਵ ਦੀ, ਪੜਿਆ ਸਚੁ ਧਿਆਨੁ।*—(ਸਾਰੰਗ ਵਾਰ, ਮ. ੧, ਪੰਨਾ-੧੨੪੦)। ਸਚਾਈ ਦਾ ਕਿਲ੍ਹਾ ਪੱਕੀ ਤੇ ਮਜ਼ਬੂਤ ਨੀਂਹ ਉਤੇ ਉਸਾਰਿਆ, ਆਦਰਸ਼

Sri Satguru Jagjit Singh Ji eLibrary NamdhariElibrary@gmail.com

ਰਾਜ ਦਾ ਚਿੱਤਰ ਹੈ, ਜੋ ਸੱਤਾ ਤੇ ਬਲਵੰਡ ਦੀ ਵਾਰ ਵਿਚ ਵਰਣਿਤ ਹੈ। *ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ।*—(ਰਾਮਕਲੀ, ਪੰਨਾ ੯੬੬)। ਸਿੱਖ ਸੰਕਲਪ ਦਾ 'ਰਾਜਾ' ਰਾਜ ਦੇ ਕਾਬਲ ਤੇ ਯੋਗ ਹੋਣਾ ਜ਼ਰੂਰੀ ਹੈ। ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਦਾ ਕਥਨ ਹੈ—*ਤਖਤਿ ਬਹੈ ਤਖਤੈ ਕੀ ਲਾਇਕ।* ਇਸੇ ਸੁਰ ਵਿਚ ਗੁਰੂ ਅਮਰਦਾਸ ਨੇ ਫੁਰਮਾਇਆ—

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ।*
*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ।*

—(ਵਾਰ ਮਾਰੂ, ਪੰਨਾ ੧੦੮੮)

ਸਿੱਖ ਚਿੰਤਨ ਨੇ ਰਾਜ-ਪਾਟ ਦੇ ਅਧਿਕਾਰੀ ਨੂੰ ਨਿਆਂਸ਼ੀਲ, ਸੁਚੇਤ, ਮਰਿਆਦਾ ਦਾ ਪਾਬੰਦ ਤੇ ਲੋਕ-ਹਿੱਤਾਂ ਦਾ ਰਖਵਾਲਾ ਦਰਸਾਇਆ ਹੈ। ਉਹ ਹਲੀਮੀ ਦੇ ਗੁਣ ਦਾ ਧਾਰਨੀ ਹੋਵੇ, ਤਾਂ ਹੀ ਉਸ ਦਾ ਰਾਜ ਮਿਹਰਾਂ ਭਰਿਆ 'ਹਲੇਮੀ ਰਾਜ' ਹੋ ਸਕੇਗਾ। ਗੁਰੂ ਅਰਜਨ ਦੇਵ ਦੀਆਂ ਨਿਮਨ ਪੰਕਤੀਆਂ ਅਜਿਹੇ ਰਾਜ ਦੇ ਲੱਛਣ ਦਰਸਾਂਦੀਆਂ ਹਨ—

*ਹੁਣਿ ਹੁਕਮੁ ਹੋਆ ਮਿਹਰਵਾਣ ਦਾ।*
*ਪੈ ਕੋਇ ਨ ਕਿਸੈ ਰਞਾਣਦਾ।*
*ਸਭ ਸੁਖਾਲੀ ਵੁਠੀਆ,*
*ਇਹੁ ਹੋਆ ਹਲੇਮੀ ਰਾਜੁ ਜੀਉ।* —(ਸਿਰੀ ਰਾਗ, ਪੰਨਾ ੭੪)

ਜਿਸ ਰਾਜ ਵਿਚ ਲੋਕ ਸੁਖੀ ਵੱਸਣ, ਕਿਸੇ ਡਰ ਭਉ ਤੋਂ ਮੁਕਤ ਨਿੱਤ-ਕ੍ਰਿਆ ਨਿਭਾਉਣ, ਸਰਕਾਰ ਦੀ ਇਨਸਾਫ਼-ਪਸੰਦ ਨੀਤੀ ਦੇ ਵਿਸ਼ਵਾਸੀ ਹੋਣ, ਉਸੇ ਨੂੰ ਨੈਤਿਕਤਾ ਤੇ ਧਰਮ ਦੇ ਅਸੂਲਾਂ ਉਤੇ ਕਾਇਮ ਆਦਰਸ਼ਕ ਰਾਜ ਮੰਨਿਆ ਜਾ ਸਕਦਾ ਹੈ। ਇਹ ਰਾਜ ਲੋਕ-ਤੰਤਰੀ ਭਾਵਨਾ ਵਾਲਾ ਰਾਜ ਹੀ ਹੋਵੇਗਾ, ਚਾਹੇ ਮੱਧ-ਕਾਲੀਨ ਸਾਮੰਤਸ਼ਾਹੀ ਸਰਕਾਰਾਂ ਵਿਚ ਵਿਰਲੀ ਹੀ ਕੋਈ ਸਰਕਾਰ ਇਸ ਕਸਵੱਟੀ ਉਤੇ ਪੂਰੀ ਉਤਰਦੀ ਸੀ। ਸਿੱਖ ਪਰੰਪਰਾ ਦੁਆਰਾ ਵਿਕਸਿਤ 'ਸੰਗਤ' (ਜਨਰਲ ਅਸੰਬਲੀ), ਤੇ 'ਪੰਜ ਪਿਆਰੇ' (ਕਾਰਜ-ਕਾਰਨੀ ਕੌਂਸਲ), ਸਰਬ-ਸੰਮਤੀ ਤੇ ਬਹੁ-ਸੰਮਤੀ, ਗੁਰਮਤਾ ਤੇ ਸੂਰਬੀਰਤਾ ਲੋਕ-ਤੰਤਰ ਦੀ ਸੇਧ ਨਿਰਧਾਰਿਤ ਕਰਨ ਵਾਲੇ ਸੰਕਲਪ ਤੇ ਸਿਧਾਂਤ ਹਨ। ਰਾਜ-ਪ੍ਰਬੰਧ ਦੀ ਅਜਿਹੀ-ਵਿਧੀ ਹੀ ਕਲਿਆਣਕਾਰੀ ਰਾਜ (Welfare State) ਦੀ ਸੰਭਾਵਨਾ ਉਜਾਗਰ ਕਰ ਸਕਦੀ ਹੈ।

## ਰਾਜ-ਸੱਤਾ ਦੇ ਉਦੇਸ਼

ਸਿੱਖ ਰਾਜ-ਤੰਤਰ ਨੂੰ ਅਮਲੀ ਰੂਪ ਅਖ਼ਤਿਆਰ ਕਰਨ ਵਿਚ ਅਠਾਰ੍ਹਵੀਂ ਸਦੀ ਦੇ ਅੰਦੋਲਨਾਂ ਤੇ ਉਨ੍ਹੀਵੀਂ ਸਦੀ ਦੇ ਰਣਜੀਤ ਸਿੰਘ-ਰਾਜ ਦੀ ਦੇਣ ਪ੍ਰਤੱਖ ਹੈ। ਜਿਨ੍ਹਾਂ ਇਤਿਹਾਸਕਾਰਾਂ ਤੇ ਵਿਦਵਾਨਾਂ ਨੇ ਸਿੱਖ ਰਾਜ-ਤੰਤਰ ਦੀ ਵਿਹਾਰਕ ਬਣਤਰ ਦਾ ਮੁਲੰਕਨ ਕੀਤਾ ਹੈ, ਉਨ੍ਹਾਂ ਅਨੁਸਾਰ, ਸਿੱਖ ਪਰੰਪਰਾ ਦੁਆਰਾ ਕਾਇਮ ਉਦੇਸ਼ਾਂ ਦੀ ਸੇਧ ਬਹੁਤ ਹੱਦ ਤਕ ਸਾਰਥਿਕ ਸਿੱਧ ਹੋਈ ਹੈ, ਚਾਹੇ ਸਾਮੰਤਸ਼ਾਹੀ ਦੌਰ ਦੀਆਂ ਸੀਮਾਵਾਂ ਵਿਚ ਲੋਕ-ਤੰਤਰੀ ਭਾਵਨਾ ਭਰਪੂਰ ਪ੍ਰਗਟਾਵਾ ਨਹੀਂ ਲੈ ਸਕੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਪੰਜਾਬੀਅਤ ਉਭਰ ਕੇ

Sri Satguru Jagjit Singh Ji eLibrary NamdhariElibrary@gmail.com

ਸਾਹਮਣੇ ਆਈ, ਬੇਸ਼ੱਕ ਇਸ ਦਾ ਦਾਰੋਮਦਾਰ ਸਿੱਖ-ਚਿੰਤਨ ਉਤੇ ਸੀ। ਡਾ. ਭਗਤ ਸਿੰਘ ਨੇ ਰਣਜੀਤ ਸਿੰਘ-ਰਾਜ ਦੇ ਕਈ ਪੱਖਾਂ ਉਤੇ ਚਾਨਣਾ ਪਾਉਂਦਿਆਂ, ਇਸ ਨੂੰ ਸੰਪ੍ਰਦਾਇਕ ਪੱਖ-ਪਾਤ ਤੋਂ ਮੁਕਤ ਗਰਦਾਨਿਆ ਹੈ। "ਰਣਜੀਤ ਸਿੰਘ ਨੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਇਸ ਗੱਲ ਦਾ ਅਹਿਸਾਸ ਕਰਾਇਆ ਕਿ ਕੇਵਲ ਸਿੱਖ ਹੀ ਉਸ ਦੀ ਪਰਜਾ ਨਹੀਂ ਹਨ, ਹਿੰਦੂ ਅਤੇ ਮੁਸਲਮਾਨ ਵੀ ਉਤਨੇ ਹੀ ਸਨਮਾਨਿਤ ਨਾਗਰਿਕ ਹਨ।" ਉਸ ਵਲੋਂ ਹੁਕਮ ਸੀ ਕਿ ਖ਼ੁਸ਼ੀ ਦੀ ਖ਼ਬਰ ਉਸ ਤਕ ਪਹੁੰਚਾਉਣ ਵਿਚ ਦੇਰੀ ਕੀਤੀ ਜਾ ਸਕਦੀ ਸੀ, ਪਰ ਰਾਜ ਬਾਰੇ ਕੋਈ ਬੁਰੀ ਖ਼ਬਰ, ਮੁਹਿੰਮ ਬਾਰੇ ਕੋਈ ਭੈੜੀ ਖ਼ਬਰ ਉਸ ਤਕ ਤੁਰੰਤ ਪੁਚਾਉਣੀ ਹੁੰਦੀ ਸੀ।

ਕਈ ਬਦੇਸ਼ੀ ਲੇਖਕਾਂ ਦੇ ਹਵਾਲੇ ਨਾਲ ਡਾ. ਭਗਤ ਸਿੰਘ ਨੇ ਪ੍ਰਮਾਣਿਤ ਕੀਤਾ ਹੈ ਕਿ "ਰਣਜੀਤ ਸਿੰਘ ਦੇ ਆਚਰਣ ਦੀ ਸਭ ਤੋਂ ਵਧੇਰੇ ਸਲਾਹੁਣ-ਯੋਗ ਵਿਸ਼ੇਸ਼ਤਾ ਉਸ ਦੀ ਦਿਆਲਤਾ ਸੀ। ਹਾਕਮ ਬਣਨ ਦੇ ਸਮੇਂ ਤੋਂ ਉਸ ਨੇ ਕਦੀ ਵੀ ਕਿਸੇ ਅਪਰਾਧੀ ਨੂੰ ਮੌਤ ਦੀ ਸਜ਼ਾ ਨਹੀਂ ਸੀ ਦਿੱਤੀ।" ਮਹਾਰਾਜਾ "ਹਾਰੇ ਹੋਏ ਵੈਰੀਆਂ ਨਾਲ ਕਦੇ ਵੀ ਦੁਸ਼ਮਣੀ ਦੀ ਭਾਵਨਾ ਨਾਲ ਪੇਸ਼ ਨਹੀਂ ਸੀ ਆਉਂਦਾ।" ਪ੍ਰਾਹੁਣਾਚਾਰੀ ਵਿਚ ਕੋਈ ਹੁਕਮਰਾਨ ਉਸ ਦੇ ਨੇੜੇ-ਤੇੜੇ ਨਹੀਂ ਸੀ ਪੁੱਜਦਾ। "ਉਸ ਦੀ ਕੁਰਸੀ ਕੋਈ ਤਖ਼ਤ ਨਹੀਂ ਸੀ। ਕਈ ਵਾਰੀ ਉਹ ਪਿੱਛੇ ਤਕੀਆ ਲਾ ਕੇ ਦਰੀ ਉਤੇ ਹੀ ਬੈਠ ਜਾਂਦਾ ਸੀ।" ਇਹ ਉਸ ਦੀ ਸਾਦਗੀ ਦੀ ਮਿਸਾਲ ਹੈ ਕਿ ਉਹ ਤਖ਼ਤ ਤੇ ਤਾਜ ਦੇ ਮੁਗ਼ਲਈ ਚਿੰਨ੍ਹਾਂ ਨੂੰ ਅਹਿਮੀਅਤ ਨਹੀਂ ਸੀ ਦੇਂਦਾ। ਵੈਸੇ, ਬਦੇਸ਼ੀ ਯਾਤਰੀਆਂ ਨੂੰ ਉਹ ਬੜੀ ਉਚੇਚ ਨਾਲ ਮਿਲਦਾ ਸੀ। ਮਹਾਰਾਜਾ ਦੀ ਰਾਜ-ਸੱਤਾ ਦਾ ਸੰਕੇਤ ਦੇਂਦਿਆਂ ਲੇਖਕ ਦਾ ਕਹਿਣਾ ਹੈ ਕਿ ਸੱਤਾ ਉਤੇ ਪੂਰਨ ਅਧਿਕਾਰ ਪ੍ਰਾਪਤ ਹੋਣ ਦੇ ਬਾਵਜੂਦ, "ਉਹ ਹਰ ਮਾਮਲੇ ਵਿਚ ਫ਼ੈਸਲਾ ਕਰਨ ਤੋਂ ਪਹਿਲਾਂ ਆਮ ਲੋਕ-ਰਾਏ ਦਾ ਖ਼ਿਆਲ ਰਖਦਾ ਸੀ, ਅਤੇ ਉਸ ਅਨੁਸਾਰ ਹੀ ਆਪਣੀ ਨੀਤੀ ਨਿਰਧਾਰਿਤ ਕਰਦਾ ਸੀ।" ਉਸ ਦੀ ਬਾਦਸ਼ਾਹਤ "ਸਿਧਾਂਤ ਵਿਚ ਕਾਮਨਵੈੱਲਥ ਨੂੰ ਜਾਰੀ ਰੱਖਣ ਦਾ ਹੀ ਇਕ ਉਪਰਾਲਾ ਸੀ।"—(ਖੋਜ ਪਤ੍ਰਿਕਾ, ਪਟਿਆਲਾ, ਸਤੰਬਰ 1980)

ਰਾਜ-ਅਧਿਕਾਰੀ ਵਿਅਕਤੀ, ਚਾਹੇ ਰਾਜਾ ਮਹਾਰਾਜਾ ਹੋਵੇ, ਚਾਹੇ ਲੋਕ-ਤੰਤਰੀ ਢੰਗ ਨਾਲ ਚੁਣੀ ਹੋਈ ਸਰਕਾਰ ਹੋਵੇ, ਰਾਜਸੀ ਕਰਤੱਵ ਨਿਭਾਉਣਾ ਉਸ ਦਾ ਅਨਿਵਾਰੀ ਕਾਰਜ ਹੈ। ਸਿੱਖ ਰਾਜ-ਤੰਤਰ ਦੇ ਵਿਚਾਰ ਅਨੁਸਾਰ ਨਿਆਂ ਕਰਨਾ ਤੇ ਪਰਜਾ ਦੀ ਖੁਸ਼ਹਾਲੀ ਲਈ ਹਰ ਸੰਭਵ ਜਤਨ ਸੱਤਾਧਾਰੀ ਦੇ ਮੁੱਖ ਕਰਤੱਵ ਹਨ। ਲੋਕ-ਰਾਇ ਦਾ ਸਤਿਕਾਰ ਸੁਚੱਜੇ ਰਾਜ-ਪ੍ਰਬੰਧ ਦੀ ਚੂਲ ਹੈ, ਬੇਸ਼ੱਕ ਵਰਤਮਾਨ ਦੌਰ ਦੀ ਜਟਿਲ ਸਮਾਜ-ਜੁਗਤ ਵਿਚ ਲੋਕ-ਰਾਇ ਰਾਜਸੀ ਪਾਰਟੀਆਂ ਦੇ ਪ੍ਰਭਾਵ ਅਧੀਨ ਅਕਸਰ ਬਦਲਦੀ ਰਹਿੰਦੀ ਹੈ। ਚੁਣੀਆਂ ਹੋਈਆਂ ਸਰਕਾਰਾਂ, ਅਸੰਬਲੀ ਜਾਂ ਪਾਰਲੀਮੈਂਟ ਵਿਚ ਪ੍ਰਾਪਤ ਬਹੁ-ਸੰਮਤੀ ਦੀ ਆੜ ਵਿਚ, ਮਨ-ਮਰਜ਼ੀ ਦੇ ਫ਼ੈਸਲੇ ਲੈਂਦਿਆਂ ਲੋਕ-ਭਲਾਈ ਦਾ ਹੋਕਾ ਦੇ ਸਕਦੀਆਂ ਹਨ। ਸਿਧਾਂਤ-ਰੂਪ ਵਿਚ, ਰਾਜ ਅਧਿਕਾਰੀ ਲਈ ਜ਼ਰੂਰੀ ਹੈ ਕਿ ਉਹ ਲੋਕਾਂ ਦੀ ਸੁਰੱਖਿਆ ਤੇ ਸੁਤੰਤਰਤਾ, ਸਮਾਨਤਾ ਤੇ ਭਾਈਚਾਰਾ, ਨਰੋਈ ਤੇ ਸੁਚੇਤ ਜੀਵਨ-ਸ਼ੈਲੀ ਦੇ ਵਿਕਾਸ ਲਈ ਤੱਤਪਰ ਹੋਵੇ। ਲੋਕਾਂ ਦੀ ਆਰਥਿਕ ਤੇ ਸਮਾਜਕ ਉੱਨਤੀ ਉਸ ਦੇ ਧਿਆਨ ਵਿਚ ਹੋਵੇ, ਸੰਸਾਰ-ਵਿਆਪੀ ਅਮਨ-ਅਮਾਨ

Sri Satguru Jagjit Singh Ji eLibrary NamdhariElibrary@gmail.com

ਲਈ ਉਹ ਸਦਾ ਜਤਨਸ਼ੀਲ ਰਹੇ। ਜਿਨ੍ਹਾਂ ਕਦਰਾਂ-ਕੀਮਤਾਂ ਦੀ ਸੇਧ ਸਿੱਖ ਰਾਜ-ਤੰਤਰ ਦੇ ਬੁਨਿਆਦੀ ਢਾਂਚੇ ਨੇ ਅਪਨਾਈ ਹੈ, ਉਸ ਵਿਚ ਇਹ ਸਾਰੇ ਉਦੇਸ਼ ਸ਼ਾਮਿਲ ਹੋ ਜਾਂਦੇ ਹਨ।

ਜਿਸ ਰਾਜਨੀਤੀ ਨੂੰ ਸਿੱਖ-ਚਿੰਤਨ ਨੇ ਸਮਰਥਨ ਦਿੱਤਾ ਹੈ, ਉਸ ਵਿਚ ਰਾਜ-ਸੱਤਾ ਦੀ ਕੁਵਰਤੋਂ ਤੇ ਕਮਜ਼ੋਰ ਵਰਗਾਂ ਦੀ ਲੁੱਟ-ਖਸੁੱਟ ਨੂੰ ਲਹੂ-ਚੂਸਣ ਦੇ ਤੁੱਲ ਮੰਨਿਆ ਹੈ—*ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲ ਚੀਤ?* ਭਗਤ ਰਵਿਦਾਸ ਦੇ 'ਬੇ-ਗ਼ਮ ਪੁਰੇ' ਵਿਚ ਕਿਸੇ ਨੂੰ ਕੋਈ ਗ਼ਮ-ਚਿੰਤਾ ਨਹੀਂ, *ਨਾ ਤਸ਼ਵੀਸ, ਖਿਰਾਜੁ, ਨਾ ਮਾਲੁ* ਹੈ। ਗੁਰਬਾਣੀ ਦੀ ਆਦਰਸ਼ਕ ਰਾਜ-ਜੁਗਤ ਵਿਚ *ਸਭ ਸੁਖਾਲੀ ਵੁਠੀਆ* ਹੈ। ਵਰਣ, ਜਾਤੀ, ਨਸਲ, ਕੌਮ ਦਾ ਕੋਈ ਵਿਤਕਰਾ ਨਹੀਂ; *ਏਕ ਨੂਰ ਤੇ ਸਭ ਜਗ ਉਪਜਿਆ* ਹੈ, ਸਰਬੱਤ ਲੋਕਾਈ ਮਾਨਸ ਦੀ ਇਕੋ ਇਕ ਜਾਤੀ ਹੈ। ਧਰਮ-ਪ੍ਰੇਰਿਤ ਰਾਜ ਵਿਚ ਨੈਤਿਕ ਕੀਮਤਾਂ ਦੀ ਕਮਾਈ ਤੇ ਸਦਭਾਵਨਾ ਨੂੰ ਵਧੇਰੇ ਸਫਲ ਹੋਣ ਦੀ ਸੰਭਾਵਨਾ ਹੁੰਦੀ ਹੈ। ਇਹ ਵਿਸ਼ਵਾਸ ਕਿ ਪ੍ਰਭੂ ਮੇਰੇ ਵੱਲ ਹੈ, ਆਰਥਿਕ ਜੀਵਨ ਨੂੰ ਵੀ ਢਾਰਸ ਦੇਂਦਾ ਹੈ—*ਲਖਮੀ ਤੋਟਿ ਨ ਆਵਈ, ਖਾਇ ਖਰਚਿ ਰਹੰਦਾ।*—(ਵਾਰ ਮਾਰੂ, ੫, ਪੰਨਾ-੧੦੯੬)। ਜੇ 'ਉਹ' ਮੇਰੇ ਵੱਲ ਹੈ, ਤਾਂ ਮੇਰਾ ਮਨੋ-ਬਲ ਉੱਚਾ ਹੈ, ਮੇਰੀ ਸਦਾ ਚੜ੍ਹਦੀ ਕਲਾ ਹੈ।

Sri Satguru Jagjit Singh Ji eLibrary NamdhariElibrary@gmail.com

ਅਧਿਆਇ 8

# ਸਿੱਖ ਸਮਾਜ-ਜੁਗਤ

ਸਿੱਖ ਸਮਾਜ ਦੀ ਬਣਤਰ ਵਿਚ ਪਹਿਲੀ ਇਕਾਈ 'ਸੰਗਤ' ਹੈ, ਜਿਸ ਨੂੰ ਗੁਰੂ ਨਾਨਕ ਦੇਵ ਨੇ ਕਾਇਮ ਕੀਤਾ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀ ਗੁਰੂ ਸਾਹਿਬਾਨ ਨੇ ਸਿੰਜਿਆ ਤੇ ਪੱਕੇ ਪੈਰਾਂ ਉਤੇ ਖੜਾ ਕੀਤਾ। ਇਸ ਸਮਾਜ-ਜੁਗਤ ਦਾ ਅੰਤਿਮ ਸਰੂਪ 'ਖਾਲਸਾ' ਹੈ, ਜਿਸ ਦੀ ਸਿਰਜਨਾ ਗੁਰੂ ਗੋਬਿੰਦ ਸਿੰਘ ਨੇ ਕੀਤੀ। ਸੰਗਤ ਦੀ ਪ੍ਰਯੋਗਸ਼ਾਲਾ ਗੁਰੂ ਸਾਹਿਬਾਨ ਦੇ ਆਦੇਸ਼ਾਂ ਤੇ ਮਨੋਰਥਾਂ ਨੂੰ ਪ੍ਰਮਾਣਿਤ ਕਰਨ ਦਾ ਉਪਰਾਲਾ ਸੀ, ਜੋ ਕਾਰਗਰ ਤੇ ਸਫਲ ਸਿੱਧ ਹੋਇਆ। ਖਾਲਸਾ ਵੀ ਸੰਗਤ ਦਾ ਭਾਗ ਹੈ, ਜੋ ਅਤਿ ਸ੍ਰੇਸ਼ਟ, ਜਾਗਰਿਤ, ਤੇ ਨਿਰਣਾਇਕ ਭਾਗ ਹੈ। ਖਾਲਸਾ ਸਮੁੱਚੇ ਸਿੱਖ ਸਮਾਜ ਨੂੰ ਅਗਵਾਈ ਦੇਣ ਵਾਲਾ, ਗੁਰਮਤਿ ਦੇ ਉਦੇਸ਼ਾਂ ਤੇ ਕੀਮਤਾਂ ਨੂੰ ਸਮਕਾਲੀ ਜੀਵਨ ਵਿਚ ਪ੍ਰਪੱਕ ਕਰਨ ਵਾਲਾ ਰਹਿਬਰ ਹੈ। ਖਾਲਸਾ ਪੰਥ ਦੀ ਸਾਜਨਾ ਮਨੁੱਖੀ ਭਾਈਚਾਰੇ ਦੀ ਸਹੀ ਪਛਾਣ, ਇਸ ਦੇ ਪ੍ਰੇਮ-ਭਾਵ ਤੇ ਏਕਤਾ ਨੂੰ ਪ੍ਰਮਾਣਿਤ ਕਰਨ ਹਿਤ ਹੋਈ ਹੈ।

## ਨਿਆਂ, ਸਮਾਨਤਾ, ਸੁਤੰਤਰਤਾ

ਮਨੁੱਖ ਦੀ ਲੋਕ-ਤੰਤਰੀ ਭਾਵਨਾ ਜਦੋਂ ਪਰੰਪਰਾਈ ਸਮਾਜ-ਪ੍ਰਬੰਧ ਵਿਰੁੱਧ ਜੱਥੇਬੰਦ ਹੋਈ, ਤਾਂ ਇਸ ਨੇ ਕੁਝ ਗਿਣੀਆਂ-ਚੁਣੀਆਂ ਕਦਰਾਂ-ਕੀਮਤਾਂ ਨੂੰ ਅਪਨਾਇਆ ਤੇ ਪ੍ਰਚਾਰਿਆ। ਇਨ੍ਹਾਂ ਵਿਚ ਸੁਤੰਤਰਤਾ, ਬਰਾਬਰੀ ਤੇ ਭਰੱਪਣ ਦੇ ਸੰਗਮ ਤੋਂ ਬਿਨਾਂ ਨਿਆਂ ਦੀ ਕੀਮਤ ਨੂੰ ਆਦਰਯੋਗ ਸਥਾਨ ਮਿਲਿਆ। ਸਿੱਖੀ ਦੇ ਸਿਧਾਂਤਕ ਤੇ ਵਿਹਾਰਕ ਜੀਵਨ ਵਿਚ ਨਿਆਂ ਨੂੰ ਅਤਿਅੰਤ ਮੁੱਲਵਾਨ ਪਰਵਾਨਿਆ ਗਿਆ ਹੈ। ਗੁਰਬਾਣੀ ਨੇ *ਰਾਜੇ ਚੁਲੀ ਨਿਆਂਵ ਕੀ* ਦੀ ਸੇਧ ਦੇ ਕੇ ਰਾਜਸੀ ਜੀਵਨ ਵਿਚ ਨਿਆਂ ਦਾ ਗੌਰਵ ਨਿਰਧਾਰਿਤ ਕੀਤਾ, ਅਤੇ 'ਪ੍ਰੇਮ ਸੁਮਾਰਗ' ਦੇ ਕਰਤਾ ਨੇ ਨਿਆਂ ਦੀ ਸਮਾਜਕ ਕੀਮਤ ਨੂੰ ਵਿਸਥਾਰ ਸਹਿਤ ਉਜਾਗਰ ਕਰਦਿਆਂ, ਇਸ ਨੂੰ ਆਦਰਸ਼ਕ ਸਮਾਜ-ਪ੍ਰਬੰਧ ਦੀ ਚੂਲ ਗਰਦਾਨਿਆ। 'ਪ੍ਰੇਮ ਸੁਮਾਰਗ' ਅਨੁਸਾਰ ਖਾਲਸਾ ਜੀਵਨ ਦਾ ਇਕ ਵਿਸ਼ੇਸ਼ ਚਿੰਨ੍ਹ ਸਮਾਜਿਕ ਨਿਆਂ ਦੇ ਰੂਪ ਵਿਚ ਪ੍ਰਮੁੱਖ ਸਦਗੁਣ ਬਣ ਕੇ ਉਭਰਿਆ, ਜੋ ਕਿ ਸਿੱਖ ਸਮਾਜ ਦੀ ਲੋਕਤੰਤਰੀ ਭਾਵਨਾ ਦੀ ਸਾਖੀ ਭਰਦਾ ਹੈ।

ਰਾਸ਼ਟਰ ਅਤੇ ਲੋਕ-ਤੰਤਰ ਦੇ ਅਜੋਕੇ ਸੰਕਲਪ ਬਹੁਤੇ ਪੁਰਾਣੇ ਨਹੀਂ। ਗੁਰੂ-ਕਾਲ ਵਿਚ ਅਜੇ ਨਾ ਰਾਸ਼ਟਰ-ਰਾਜ, ਨਾ ਹੀ ਰਾਜਸੀ ਭਾਵ ਵਾਲੇ ਲੋਕ-ਤੰਤਰ ਨੂੰ ਮਾਨਤਾ ਮਿਲੀ ਸੀ। ਗੁਰੂ ਨਾਨਕ ਦੇਵ ਨੇ 'ਸੰਗਤ' ਤੇ 'ਪੰਗਤ' ਦੇ ਅਦਾਰਿਆਂ ਦਾ ਮੁੱਢ ਬੰਨ੍ਹਿਆ ਸੀ, ਤੇ ਗੁਰੂ

Sri Satguru Jagjit Singh Ji eLibrary NamdhariElibrary@gmail.com

ਅਮਰਦਾਸ ਜੀ ਨੇ ਇਨ੍ਹਾਂ ਨੂੰ ਨਿਸ਼ਚਿਤ ਸੰਸਥਾਵਾਂ ਦੇ ਰੂਪ ਵਿਚ ਢਾਲਿਆ ਸੀ। ਦਸਵੇਂ ਗੁਰੂ ਜੀ ਨੇ ਇਨ੍ਹਾਂ ਸੰਸਥਾਵਾਂ ਨੂੰ ਹੋਰ ਵੀ ਪਕੇਰੇ ਪੈਰਾਂ ਉਤੇ ਖੜਿਆਂ ਕਰ ਦਿੱਤਾ। ਉਨ੍ਹਾਂ ਨੇ ਸੰਗਤ-ਰੂਪੀ ਸਭਾ ਨੂੰ ਆਧੁਨਿਕ ਜਨਰਲ ਅਸੰਬਲੀ ਦਾ ਅਗੇਤਰ ਰੂਪ ਦਿੱਤਾ, ਜਿਸ ਦੀ ਕਾਰਜਕਾਰੀ ਕੌਂਸਲ 'ਪੰਜ ਪਿਆਰਿਆਂ' ਦੇ ਰੂਪ ਵਿਚ ਕਾਇਮ ਹੋਈ। ਸਿੱਖ ਭਾਈਚਾਰੇ ਦੇ ਜੀਵਨ ਵਿਚ ਲੋਕਤੰਤਰੀ ਭਾਵਨਾ ਵਧੇਰੇ ਪ੍ਰਫੁੱਲਿਤ ਹੋਈ, ਜਦੋਂ 'ਗੁਰਮਤੇ' ਦੇ ਰੂਪ ਵਿਚ ਪ੍ਰਸਤੁਤ ਮਤਿਆਂ ਨੂੰ ਵਿਚਾਰ ਅਧੀਨ ਲਿਆ ਕੇ, ਜਾਂ ਸਰਬ-ਸੰਮਤੀ ਨਾਲ, ਤੇ ਜਾਂ ਬਹੁ-ਸੰਮਤੀ ਨਾਲ ਪਰਵਾਨ ਕੀਤਾ ਜਾਣ ਲੱਗਾ। ਇਹ ਸਾਰੀ ਕ੍ਰਿਆ ਸਰਬ-ਸ਼ਕਤੀਮਾਨ ਦੇ ਨਾਮ ਨਿਭਾਈ ਜਾਂਦੀ ਹੈ। ਸਭ ਸਫਲਤਾ ਵਾਹਿਗੁਰੂ ਦੀ ਫਤਿਹ ਹੈ। ਸਭ ਬਖ਼ਸ਼ਿਸ਼ਾਂ ਤੇ ਨਿਆਮਤਾਂ 'ਵੰਡ ਕੇ ਛਕਣ' ਦੀ ਭਾਵਨਾ ਨਾਲ ਮਾਣੀਆਂ ਜਾਂਦੀਆਂ ਹਨ। ਸਮਾਜਿਕ ਭਲਾਈ ਦੇ ਕਾਰਜਾਂ ਹਿਤ ਸਵੈ-ਇੱਛਿਤ ਹਿੱਸਾ ਤੇ ਯੋਗਦਾਨ ਪਾਉਣ ਲਈ ਗੁਰੂ ਸਾਹਿਬ ਨੇ ਸਿੱਖ ਸੰਗਤ ਨੂੰ ਨਿਰਦੇਸ਼ ਜਾਰੀ ਕੀਤੇ। ਇਸ ਤਰ੍ਹਾਂ, ਦਸਵੰਧ ਸਿੱਖੀ ਦੀ ਜੀਵਨ-ਜਾਚ ਦਾ ਨਰੋਆ ਅੰਗ ਬਣ ਗਿਆ।

ਲੋਕ-ਤੰਤਰ ਦੀ ਸ੍ਰੇਸ਼ਟ ਕਦਰ-ਕੀਮਤ ਵਜੋਂ ਅਤੇ ਮਾਨਵੀ ਅਧਿਕਾਰਾਂ ਵਿਚੋਂ ਪ੍ਰਮੁੱਖ, ਸਮਾਨਤਾ (ਬਰਾਬਰੀ) ਨੂੰ ਅਕਾਦਮਿਕ ਅਤੇ ਸਾਹਿਤਕ ਹਲਕਿਆਂ ਵਿਚ ਸਦਾ ਆਦਰ-ਯੋਗ ਸਥਾਨ ਮਿਲਿਆ ਹੈ। ਪਰ ਅਮਲੀ ਤੌਰ ਉਤੇ, ਵਿਸ਼ੇਸ਼ ਕਰਕੇ ਭਾਰਤ ਵਿਚ, ਸਮਾਨਤਾ ਘਾਟੇਵੰਦੀ ਹੀ ਰਹੀ ਹੈ। ਭਗਤੀ ਅੰਦੋਲਨ ਨੇ 'ਨੀਵੀਆਂ' ਜਾਤੀਆਂ ਨੂੰ ਮੰਦਿਰਾਂ ਵਿਚ ਦਾਖ਼ਲੇ ਅਤੇ ਧਰਮ-ਗ੍ਰੰਥਾਂ ਦੇ ਅਧਿਐਨ ਬਾਰੇ ਲੱਗੀਆਂ ਪਾਬੰਦੀਆਂ ਵਿਰੁੱਧ ਰੋਸ ਪ੍ਰਗਟਾਇਆ। ਗੁਰੂ ਨਾਨਕ ਦੇਵ ਜੀ ਨੇ ਜ਼ਾਤ-ਪਾਤ ਨੂੰ ਮੂਲੋਂ ਹੀ ਖ਼ਤਮ ਕਰਨ ਦਾ ਬੀੜਾ ਚੁੱਕਿਆ, ਅਤੇ ਸਮੁੱਚੀ ਮਨੁੱਖਤਾ ਦੀ ਬਰਾਬਰੀ ਨੂੰ ਸਵੀਕਾਰਿਆ। ਗੁਰੂ ਗੋਬਿੰਦ ਸਿੰਘ ਨੇ ਖਾਲਸੇ ਦੀ ਸਾਜਨਾ ਕਰ ਕੇ ਅਸਮਾਨਤਾ ਨੂੰ ਅਲਵਿਦਾ ਕਹਿ ਦਿੱਤੀ। ਸ੍ਰੀਮਤੀ ਵਾਇਲਮ ਦੇ ਸ਼ਬਦਾਂ ਵਿਚ ਗੁਰੂ ਸਾਹਿਬ ਦਾ ਵਿਸ਼ਵਾਸ ਸੀ ਕਿ "ਹਰ ਇਨਸਾਨ ਨੂੰ ਸੰਸਾਰ ਵਿਚ, ਬਿਨਾਂ ਭੇਦ-ਭਾਵ ਦੇ, ਪਦਾਰਥਕ ਤੇ ਆਤਮਿਕ ਤੌਰ ਉਤੇ ਪ੍ਰਗਤੀ ਕਰਨ ਦਾ ਹੱਕ ਹਾਸਿਲ ਹੈ।" ਦਸਮ ਗੁਰੂ ਜੀ ਨੂੰ ਨਾ ਕੇਵਲ ਉਨ੍ਹਾਂ ਦੀ ਬਾਣੀ-ਰਚਨਾ ਦੇ ਆਧਾਰ ਉਤੇ, ਬਲਕਿ ਜੱਥੇਬੰਦਕ ਸਫ਼ਲਤਾਵਾਂ ਕਰਕੇ ਵੀ ਸਮਾਨਤਾ ਦਾ ਸਿਰਮੌਰ ਹਿਮਾਇਤੀ ਗਰਦਾਨਿਆ ਜਾਂਦਾ ਹੈ। ਉਨ੍ਹਾਂ ਦੀ ਦੇਖ-ਰੇਖ ਅਧੀਨ, ਉੱਚੀ ਵਰਣ-ਜਾਤੀ ਦਾ ਗੁਮਾਨ, ਲਿੰਗਕ ਪੱਖ-ਪਾਤ ਅਤੇ ਕਸਬੀ ਊਚ-ਨੀਚ ਨੂੰ ਤਿਲਾਂਜਲੀ ਦੇ ਦਿੱਤੀ ਗਈ। ਦਸਮ ਗੁਰੂ ਜੀ ਦੀ, ਸਰਬ ਮਨੁੱਖਤਾ ਦੀ ਸਮਾਨਤਾ ਵਾਲੀ ਦ੍ਰਿਸ਼ਟੀ ਨੂੰ, ਕੌਮਾਂਤਰੀ ਸੰਬੰਧਾਂ ਦੇ ਸੁਖਾਵੇਂ ਭਵਿੱਖ ਲਈ, ਸੰਭਾਵੀ ਕਾਰਜ-ਸੂਚੀ ਵਿਚ ਸ਼ਾਮਿਲ ਕਰ ਲੈਣਾ ਉਚਿਤ ਤੇ ਨਿਆਂਸ਼ੀਲ ਹੋਵੇਗਾ।

ਸਿੱਖੀ ਦੀ ਮਾਨਵਵਾਦੀ ਸੇਧ ਸੁਤੰਤਰ ਜੀਵਨ ਨੂੰ ਆਵੱਸ਼ਕ ਮੰਨਦੀ ਹੋਈ, ਸ਼ੁੱਧ ਲੋਕ-ਤੰਤਰੀ ਭਾਵਨਾ ਦੀ ਪ੍ਰਤਿਨਿਧਤਾ ਕਰਦੀ ਹੈ। ਸੁਤੰਤਰਤਾ ਵਿਅਕਤੀ ਤੇ ਸਮਾਜ ਦੋਹਾਂ ਦਾ ਕੁਦਰਤੀ ਹੱਕ ਹੈ। ਸ਼ੇਖ ਫਰੀਦ ਨੇ ਬਾਰ ਪਰਾਏ ਬੈਠਣ ਨਾਲੋਂ ਮੌਤ ਨੂੰ ਤਰਜੀਹ ਦੇਣਾ ਸਹੀ ਮੰਨਿਆ ਸੀ। ਆਧੁਨਿਕ ਲੋਕ-ਤੰਤਰੀ ਭਾਵਨਾ ਇਸੇ ਤੱਥ ਨੂੰ 'ਸਟੈਚੂ ਆਫ਼ ਲਿਬਰਟੀ' ਉਤੇ ਉਕਰੇ ਸ਼ਬਦਾਂ ਅਨੁਸਾਰ "ਮੈਨੂੰ ਆਜ਼ਾਦੀ ਦਿਉ, ਜਾਂ ਮੌਤ ਦੇ ਦਿਓ!" ਦੀ ਹਾਮੀ ਭਰਦੀ ਹੈ। ਗੁਰੂ ਸਾਹਿਬ

Sri Satguru Jagjit Singh Ji eLibrary NamdhariElibrary@gmail.com

ਦਾ ਸਮੁੱਚਾ ਸੰਘਰਸ਼ ਸੁਤੰਤਰ ਜੀਵਨ ਬਸਰ ਕਰਨ ਦਾ ਹੱਕ ਨਿਸ਼ਚਿਤ ਕਰਨ ਦੀ ਜੱਦੋ-ਜਹਿਦ ਸੀ। ਸੁਤੰਤਰਤਾ ਦੀ ਰਾਖੀ ਹਿਤ ਗੁਰੂ ਸਾਹਿਬਾਨ ਤੇ ਸਿੱਖ ਸਮਾਜ ਦੀਆਂ ਕੁਰਬਾਨੀਆਂ ਇਸ ਕਦਰ-ਕੀਮਤ ਦੇ ਮਹੱਤਵ ਦੀ ਸਾਖੀ ਭਰਦੀਆਂ ਹਨ।

ਸੁਤੰਤਰਤਾ ਤੇ ਸਮਾਨਤਾ ਦੀਆਂ ਲੋਕਤੰਤਰੀ ਕੀਮਤਾਂ ਆਵੱਸ਼ਕ ਤੌਰ ਉਤੇ 'ਭਾਈਚਾਰੇ' ਦੀ ਕੀਮਤ ਨੂੰ ਨਿਸ਼ਚਿਤ ਕਰਦੀਆਂ ਹਨ। ਗੁਰੂ ਸਾਹਿਬਾਨ ਨੇ ਮਨੁੱਖ ਦੇ ਗੌਰਵ ਅਤੇ ਜ਼ਮੀਰ ਦੀ ਆਜ਼ਾਦੀ ਦਾ ਪੱਖ ਪੂਰਿਆ। ਦਸਮ ਗੁਰੂ ਜੀ ਨੇ 'ਅਕਾਲ ਉਸਤਤਿ' ਬਾਣੀ ਵਿਚ ਅਨੇਕ ਧਰਮ-ਸੰਪ੍ਰਦਾਵਾਂ ਤੇ ਮਤਾਂ ਦਾ ਵਰਣਨ ਕੀਤਾ ਹੈ, ਜੋ ਕਲਿਆਣ-ਪ੍ਰਾਪਤੀ ਹਿਤ ਭਿੰਨ-ਭਿੰਨ ਮਾਰਗ ਨਿਰਧਾਰਿਤ ਕਰਦੇ ਸਨ। ਵਿਅਕਤੀ ਦੇ ਸਭਿਆਚਾਰਕ ਵਾਤਾਵਰਣ ਉਤੇ ਨਿਰਭਰ ਹੈ ਕਿ ਉਹ ਕਿਹੜਾ ਪੰਥ ਜਾਂ ਮਾਰਗ ਅਪਨਾਉਂਦਾ ਹੈ। ਫਿਰ ਵੀ, ਸਾਰੇ ਮਨੁੱਖੀ ਜੀਵ ਇਕ-ਸਮਾਨ ਮਨੁੱਖ ਹਨ। ਗੁਰੂ ਸਾਹਿਬ ਵਿਭਿੰਨ ਧਰਮ-ਸੰਪ੍ਰਦਾਵਾਂ ਦੇ ਜਾਂ ਫਿਰਕਿਆਂ ਦੇ ਵਿਰੋਧੀ ਨਹੀਂ, ਪਰ ਉਹ ਫਿਰਕੂ ਜ਼ਿਹਨੀਅਤ ਦੇ ਆਲੋਚਕ ਜ਼ਰੂਰ ਹਨ। ਜੇਕਰ ਅਸੀਂ ਸੁਤੰਤਰਤਾ ਤੇ ਸਮਾਨਤਾ ਦੇ ਹਿਮਾਇਤੀ ਹਾਂ, ਤਾਂ ਭਾਈਚਾਰੇ ਦੀ ਭਾਵਨਾ ਤੋਂ ਮੁਨਕਰ ਨਹੀਂ ਹੋ ਸਕਦੇ। ਜੇ ਕਿਸੇ ਸਮਾਜ ਵਿਚ ਭਾਈਬੰਦੀ ਦੇ ਭਾਵਾਂ ਦਾ ਅਭਾਵ ਹੈ, ਤਾਂ ਇਹ ਸਪੱਸ਼ਟ ਸੰਕੇਤ ਹੈ ਕਿ ਸੁਤੰਤਰਤਾ ਦੀ ਕੁਵਰਤੋਂ ਹੋ ਰਹੀ ਹੈ, ਅਤੇ ਸਮਾਨਤਾ ਗਾਇਬ ਹੈ। ਗੁਰੂ ਸਾਹਿਬ ਦਾ ਪੱਕਾ ਨਿਸ਼ਚਾ ਹੈ ਕਿ 'ਸਾਰੇ ਮਨੁੱਖ ਭਾਈ-ਭਾਈ' ਹਨ। ਗੁਰੂ ਸਾਹਿਬ ਦੀ ਨੀਤੀ ਦਾ ਸਭਿਆਚਾਰਕ ਪ੍ਰਭਾਵ ਇਸ ਤੱਥ ਤੋਂ ਸਪੱਸ਼ਟ ਹੈ ਕਿ ਉਨ੍ਹਾਂ ਦੇ ਪੈਰੋਕਾਰ ਉਨ੍ਹਾਂ ਦੀਆਂ ਸਿਖਿਆਵਾਂ ਤੇ ਉਪਦੇਸ਼ਾਂ ਨੂੰ ਪੂਰੇ ਭਰੋਸੇ ਨਾਲ ਸਹੀ ਤੇ ਦਰੁਸਤ ਮੰਨ ਕੇ ਚਲਦੇ ਹਨ। ਗੁਰੂ ਸਾਹਿਬ ਨੇ ਖਾਲਸਾ-ਬ੍ਰਾਦਰੀ ਦੇ ਵਿਅਕਤੀਆਂ ਵਿਚ ਆਪਸੀ ਪ੍ਰੇਮ-ਪਿਆਰ ਤੇ ਵਫ਼ਾ ਦੇ ਗੁਣਾਂ ਦਾ ਸੰਚਾਰ ਕੀਤਾ। ਕੋਈ ਵੀ ਭਾਈਚਾਰਾ ਪਿਆਰ ਬਿਨਾਂ ਤੁੱਛ ਤੇ ਫੋਕਟ ਹੈ, ਅਤੇ ਇਕ ਦੂਜੇ ਪ੍ਰਤੀ ਵਫ਼ਾ ਤੋਂ ਵਿਹੀਣ ਅਰਥਹੀਣ ਹੈ।

## ਇਸਤ੍ਰੀ ਦਾ ਸਥਾਨ

ਸਿੱਖ ਸਿਧਾਂਤ ਅਤੇ ਸਿੱਖ ਪਰੰਪਰਾ ਵਿਚ ਇਸਤ੍ਰੀ ਨੂੰ ਆਦਰਯੋਗ ਸਥਾਨ ਮਿਲਿਆ ਹੈ। ਇਸਤ੍ਰੀ ਨੂੰ ਮਰਦ ਦੇ ਬਰਾਬਰ ਹੱਕ ਦਿੱਤੇ ਗਏ ਹਨ, ਚਾਹੇ ਇਹ ਵਿਦਿਆ ਦਾ ਖੇਤਰ ਹੋਵੇ, ਚਾਹੇ ਪਰਿਵਾਰਕ ਕਰਤੱਵ ਦਾ, ਜਾਂ ਧਾਰਮਿਕ ਰਹੁ-ਰੀਤਾਂ ਦਾ। ਭਾਰਤੀ ਪਰੰਪਰਾ ਵਿਚ ਇਸਤ੍ਰੀ ਨੂੰ ਮਾਨ-ਸਨਮਾਨ ਵੀ ਮਿਲਿਆ ਹੈ, ਪਰ ਕਈ ਕਾਇਦੇ-ਕਾਨੂੰਨ ਅਜਿਹੇ ਵੀ ਘੜੇ ਗਏ ਹਨ, ਜੋ ਇਸਤ੍ਰੀ ਨਾਲ ਵਿਤਕਰਾ ਤੇ ਅਨਿਆਂ ਦੇ ਸੂਚਕ ਹਨ। ਮੰਨੂਸਮ੍ਰਿਤੀ ਵਿਸ਼ੇਸ਼ ਰੂਪ ਵਿਚ ਇਸਤ੍ਰੀ ਨੂੰ ਮਰਦ ਨਾਲੋਂ ਨੀਵਾਂ, ਘਟੀਆ ਤੇ ਗ਼ੁਲਾਮੀ ਵਾਲਾ ਸਥਾਨ ਦੇਂਦੀ ਹੈ। ਇਸ ਪਰੰਪਰਾ ਵਿਚ ਇਸਤ੍ਰੀ ਲਈ ਸੁਤੰਤਰਤਾ, ਸਮਾਨਤਾ ਆਦਿਕ ਲੋਕ-ਤੰਤਰੀ ਕੀਮਤਾਂ ਦੀ ਕੋਈ ਥਾਂ ਨਹੀਂ ਸੀ ਰਹਿ ਗਈ। ਨਾਥਾਂ ਯੋਗੀਆਂ ਨੇ ਵੀ ਇਸਤ੍ਰੀ ਨੂੰ ਦੁਰਕਾਰਿਆ ਅਤੇ ਮਰਦ ਲਈ ਖ਼ਤਰਾ ਕਹਿ ਕੇ ਭੰਡਿਆ। ਸਿੱਖ ਚਿੰਤਨ ਮੰਨੂਵਾਦੀ ਸਿਧਾਂਤ ਦਾ ਖੰਡਨ ਕਰਦਾ ਹੈ, ਅਤੇ ਮਰਦ ਇਸਤ੍ਰੀ ਦੀ ਬਰਾਬਰੀ ਸਵੀਕਾਰ ਕਰਦਾ ਹੈ। ਵਿਦਿਆ ਦਾ ਹੱਕ, ਅੰਮ੍ਰਿਤ-ਪਾਨ ਦਾ ਹੱਕ, ਸੰਗਤ ਵਿਚ ਜੁੜ ਬੈਠਣ, ਬਾਣੀ ਦਾ ਪਾਠ, ਕੀਰਤਨ, ਸ਼ਬਦ-ਗਾਇਨ ਤੇ ਹੋਰ ਧਾਰਮਿਕ

Sri Satguru Jagjit Singh Ji eLibrary NamdhariElibrary@gmail.com

ਕਾਰਜਾਂ ਵਿਚ ਸ਼ਮੂਲੀਅਤ ਦੇ ਹੱਕ ਇਸਤ੍ਰੀ ਲਈ ਸੁਰੱਖਿਅਤ ਹਨ। ਗੁਰਬਾਣੀ ਵਿਚ ਇਸਤ੍ਰੀ ਪ੍ਰਤੀ ਸਨਮਾਨ ਤੇ ਸਨੇਹ ਦੇ ਭਾਵ ਪ੍ਰਤੱਖ ਹਨ। ਸਿਧਾਂਤਕ ਰੂਪ ਵਿਚ, ਉਸ ਲਈ ਕਿਸੇ ਵਿਤਕਰੇ, ਅਨਿਆਂ ਜਾਂ ਧਰੋਹ ਦੀ ਆਗਿਆ ਨਹੀਂ ਦਿੱਤੀ ਗਈ। ਪਰ, ਸਮੁੱਚੀ ਭਾਰਤੀ ਪਰੰਪਰਾ ਦੇ ਪ੍ਰਭਾਵਾਂ ਅਧੀਨ ਸਿੱਖ ਸਮਾਜ, ਵਿਹਾਰਕ ਰੂਪ ਵਿਚ, ਮਰਦ-ਪ੍ਰਧਾਨ ਸਮਾਜ ਦੀਆਂ ਕਮਜ਼ੋਰੀਆਂ ਤੇ ਊਣਤਾਈਆਂ ਦਾ ਸ਼ਿਕਾਰ ਹੋ ਜਾਦਾ ਹੈ। ਅਜਿਹੇ ਹਾਲਾਤ ਵਿਚ ਇਸਤ੍ਰੀ ਨੂੰ, ਬਰਾਬਰ ਦੇ ਹੱਕਾਂ ਲਈ ਸੰਘਰਸ਼ ਦਾ ਰਾਹ ਅਪਨਾਉਣਾ ਪੈਂਦਾ ਹੈ, ਅਤੇ ਆਪਣੀ ਲੁਪਤ ਸ਼ਕਤੀ ਜਾਗ੍ਰਿਤ ਕਰਨੀ ਪੈਂਦੀ ਹੈ।

ਵਰਤਮਾਨ ਸਥਿਤੀਆਂ ਵਿਚ ਸਿੱਖ ਇਸਤ੍ਰੀ ਸਮਾਜ ਦੇ ਹਰ ਖੇਤਰ ਨੂੰ ਵਿਸ਼ੇਸ਼ ਯੋਗਦਾਨ ਦੇ ਰਹੀ ਹੈ; ਵਿਦਿਆ, ਕਲਾ, ਕਸਬ ਤੇ ਪ੍ਰਬੰਧਕੀ ਕਾਰਜਾਂ ਵਿਚ ਉਸ ਦੀ ਪ੍ਰਬੀਨਤਾ ਸਲਾਹੁਣ ਯੋਗ ਹੈ। ਸਿੱਖ-ਸਮਾਜ ਵਿਚ ਇਸਤ੍ਰੀ ਨੇ ਆਪਣੀ ਨਿਜੀ ਪਛਾਣ ਕਾਇਮ ਕਰ ਲਈ ਹੈ। ਗੁਰੂ ਸਾਹਿਬਾਨ ਵਲੋਂ, ਸਿੱਖ ਸਿਧਾਂਤ ਤੇ ਸਿੱਖ ਪਰੰਪਰਾ ਵਲੋਂ ਇਸਤ੍ਰੀ ਨੂੰ ਸਨਮਾਨ ਦਿੱਤਾ ਗਿਆ ਸੀ ਜੋ ਕਿ ਅਮਨ-ਸ਼ਾਂਤੀ ਲਈ ਵੀ ਮਹੱਤਵ-ਪੂਰਨ ਰਿਹਾ ਹੈ। ਜੇਕਰ ਅਮਨ-ਅਮਾਨ ਦੀ ਸੰਭਾਵਨਾ ਨਜ਼ਰ ਆਉਂਦੀ ਹੋਵੇ ਤਾਂ ਇਸਤ੍ਰੀਆਂ ਘੱਟ ਹੀ ਕਦੇ ਜੰਗ ਦੇ ਹੱਕ ਵਿਚ ਹੋਣਗੀਆਂ। ਬੁੱਧੀਮਾਨਾਂ ਨੇ ਧਰਤੀ ਮਾਤਾ, ਭਾਰਤ-ਮਾਤਾ ਆਦਿਕ ਸੰਕੇਤਾਂ ਰਾਹੀਂ ਇਸਤ੍ਰੀ ਦੇ ਗੌਰਵਮਈ ਰੁਤਬੇ ਨੂੰ ਪਰਵਾਨਗੀ ਦਿੱਤੀ ਹੈ। ਮਰਦ ਤੇ ਇਸਤ੍ਰੀ 'ਏਕ ਜੋਤਿ ਦੋਇ ਮੂਰਤੀ' ਹਨ।

Sri Satguru Jagjit Singh Ji eLibrary NamdhariElibrary@gmail.com